ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਏਕੁ ਜਿ ਸਾਜਨੁ ਮੈ ਕੀਆ, ਸਰਬ ਕਲਾ ਸਮਰਥੁ॥



# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

ਪ੍ਰਕਾਸ਼:
ਕੱਤਕ ਸੁਦੀ ਇਕਾਦਸ਼ੀ, 1977 ਬ੍ਰਿ:
22 ਨਵੰਬਰ 1920 ਈ.

ਬ੍ਰਹਮਲੀਨ
29 ਮੱਘਰ 2069 ਬਿ:
13 ਦਸੰਬਰ 2012 ਈ:

# ਨਾਮਧਾਰੀ ਪੰਥ ਦੀ ਇਨਕਲਾਬੀ ਵਿਰਾਸਤ ਅਤੇ ਸਤਿਗੁਰੂ ਜਗਜੀਤ ਸਿੰਘ

**ਸੁਵਰਨ ਸਿੰਘ ਵਿਰਕ**

ਪੰਜਾਬ ਨੂੰ ਆਪਣੀ ਜਕੜ ਵਿਚ ਲੈਣ ਤੋਂ ਬਾਅਦ, ਬਰਤਾਨਵੀ ਬਸਤੀ ਵਾਦੀਆਂ ਨੂੰ, ਜਿਸ ਪਹਿਲੇ ਸੰਗਠਿਤ ਲੋਕ ਵਿਦਰੋਹ ਦਾ ਸਾਹਮਣਾ ਕਰਨਾ ਪਿਆ ਸੀ, ਉਹ ਨਾਮਧਾਰੀ ਪੰਥ ਦੇ ਝੰਡੇ ਹੇਠ, ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਲਾਮਬੰਦ ਕੀਤਾ ਗਿਆ। ਮੁਕਤੀ ਅੰਦੋਲਨ ਦੇ ਇਤਿਹਾਸ ਵਿਚ ਇਸਨੂੰ ਕੂਕਾ ਅੰਦੋਲਨ ਜਾਂ ਕੂਕਾ ਲਹਿਰ ਦੇ ਤੌਰ ਤੇ ਯਾਦ ਕੀਤਾ ਜਾਂਦਾ ਹੈ। ਇਸ ਲਹਿਰ ਦਾ ਖ਼ਾਸਾ ਬਸਤੀਵਾਦ ਅਤੇ ਪੰਜਾਬ ਵਿਚਲੇ ਉਹਨਾਂ ਦੇ ਮੁਖ ਸਹਿਯੋਗੀ ਸਾਮੰਤ ਵਿਰੋਧੀ, ਜਮਹੂਰੀ ਸੀ। ਹਾਕਮ ਧਿਰ ਦੀ ਅਗਵਾਈ ਹੇਠ ਪਲਣ ਵਾਲੀ, ਸਿਖ ਤਖਤਾਂ ਤੇ ਕਾਬਿਜ ਪੁਜਾਰੀ-ਪੁਰੋਹਿਤ ਸ਼ਰੇਣੀ ਨੇ ਵੀ ਕਿਰਤੀਆਂ ਕਿਸਾਨਾਂ, ਦਸਤਕਾਰਾਂ ਅਤੇ ਪੂਰਵ ਸੈਨਿਕਾਂ ਦੇ ਆਧਾਰ ਵਾਲੀ ਇਸ ਲੋਕ ਲਹਿਰ ਪ੍ਰਤੀ, ਵੈਰ ਭਾਵੀ ਰਵੱਈਆ ਧਾਰਨ ਕਰੀ ਰੱਖਿਆ। ਲੋਹੇ ਦੇ ਪੰਜੇ ਨਾਲ ਇਸ ਦਾ ਗਲਾ ਦਬਾਉਣ ਵਾਲੀਆਂ, ਸੱਤਾ ਧਾਰੀਆਂ ਦੀਆ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ, ਲਿੰਗ, ਜ਼ਾਤ ਅਤੇ ਮਜ਼੍ਹਬੀ ਵਿਤਕਰਿਆਂ ਤੋਂ ਉੱਪਰ ਉੱਠਣ ਵਾਲੀ, ਸਮਤਾ-ਮੂਲਕ ਪਰਬੰਧ ਦੀ ਸਥਾਪਤੀ ਵਲ ਵਧਣ ਵਾਲੀ, ਇਸ ਲਹਿਰ ਵਿਚ ਜੀਵਨ ਰੌਅ ਧੜਕਦੀ ਰਹੀ। ਸਤਿਗੁਰੂ ਰਾਮ ਸਿੰਘ ਨੇ ਇਸ ਦਾ ਇਕ ਕੌਮਾਂਤਰੀ ਦਰਿਸ਼ਟੀਕੋਣ ਵਿਕਸਤ ਕਰਕੇ, ਹਾਕਮ ਯੋਰਪੀਨ ਤਾਕਤਾਂ ਵਿਰੁੱਧ, ਏਸ਼ੀਆ ਦੇ ਪਸਿੱਤੇ ਮੁਲਕਾਂ ਦਾ ਇਕ ਗਠਬੰਧਨ ਬਨਾਉਣਾ ਚਾਹਿਆ ਸੀ। ਉਹਨਾਂ ਨੇ ਦੁਨੀਆਂ ਭਰ ਵਿਚ ਕਿਤੇ ਵੀ ਵੱਸਣ ਵਾਲੇ ਕਿਸੇ ਵੀ ਮਨੁੱਖ ਲਈ, ਹਰ ਤਰ੍ਹਾਂ ਦੀਆਂ ਦਮਨਕਾਰੀ ਅਤੇ ਲੁਟੇਰੀਆਂ ਤਾਕਤਾਂ ਤੋਂ, ਉਸਦੀ ਮੁਕੰਮਲ ਬੰਦ ਖਲਾਸੀ ਦਾ ਨਾਅਰਾ ਬੁਲੰਦ ਕੀਤਾ ਸੀ।

ਸਤਿਗੁਰੂ ਰਾਮ ਸਿੰਘ ਜੀ ਦੇ ਦੇਸ ਨਿਕਾਲੇ ਬਾਅਦ, ਉਹਨਾਂ ਦੇ ਛੋਟੇ ਭਾਈ ਗੁਰੂ ਹਰੀ ਸਿੰਘ ਜੀ ਨੇ, ਬਿਖਮ ਹਾਲਾਤ ਵਿਚ, ਕੂਕੇ ਮਰਜੀਵੜਿਆਂ ਦੇ ਇਸ ਪੰਥ ਦੀ ਚੌਤੀ ਵਰ੍ਹੇ ਅਗਵਾਈ ਕੀਤੀ। ਕੂਕਾ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਬੂਹੇ ਅੱਗੇ ਬੈਠੀ ਅੰਗਰੇਜ਼ ਪੁਲੀਸ ਦੀ ਚੌਂਕੀ ਤਾਂ ਜਨਵਰੀ 1872 ਤੋਂ ਮਈ 1923 ਤੱਕ, ਅੱਧੀ ਸਦੀ ਤੋਂ ਵਧ ਸਮਾਂ ਸੰਪਰਦਾਇ ਦੇ ਆਗੂਆਂ ਅਤੇ ਪੈਰੋਕਾਰਾਂ, ਨੂੰ ਉਹਨਾਂ ਦੇ ਆਪਣੇ

ਗੁਰਧਾਮਾਂ ਅਤੇ ਸੰਗਤ ਦੇ ਖੁੱਲ੍ਹੇ ਦਰਸ਼ਨ ਦੀਦਾਰਿਆਂ ਅਤੇ ਸੇਵਾ ਸੰਭਾਲ ਦੇ ਜਮਹੂਰੀ ਹੱਕਾਂ ਤੋਂ ਵੰਚਿਤ ਕਰਦੀ ਰਹੀ। ਪਿਤਾ ਗੁਰੂ ਹਰੀ ਸਿੰਘ ਦੇ ਮਈ 1906 ਵਿਚ ਨਿਧਨ ਤੋਂ ਬਾਅਦ ਯੁਵਾ ਸਤਿਗੁਰੂ ਪਰਤਾਪ ਸਿੰਘ, ਤਿਰਵੰਜਾ ਸਾਲ ਦੇਸ਼ ਭਗਤਾਂ ਦੇ ਇਸ ਪੰਥ ਦੇ ਮੁਖੀ ਰਹੇ। ਉਹਨਾਂ ਦਾ ਜੀਵਨ ਕਾਲ ਬੜਾ ਹੋਣੀਆ ਭਰਪੂਰ ਸੀ। ਕੌਮੀ ਅਤੇ ਕੌਮਾਂਤਰੀ ਮੰਚ ਤੇ, ਤਿੱਖੀਆਂ ਤਬਦਲੀਆਂ ਵਾਪਰਨ ਦੇ ਇਸ ਦੌਰ ਦੇ ਅਤੇ ਸਾਡੇ ਮੁਲਕ ਅਤੇ ਪੰਜਾਬ ਦੇ ਇਤਿਹਾਸ ਵਿਚ ਵਾਪਰਨ ਵਾਲੀਆਂ ਦੂਰਗਾਮੀ, ਪਰਭਾਵ ਵਾਲੀਆਂ ਘਟਨਾਵਾਂ ਦੇ ਨਾਂ ਸਿਰਫ ਉਹ ਦਰਸ਼ਕ ਹੀ ਰਹੇ ਸਗੋ ਮੁਲਕ ਦੀ ਆਜ਼ਾਦੀ ਲਈ ਚੱਲਣ ਵਾਲੀਆਂ, ਬਹੁ ਰੰਗੀ ਲਹਿਰਾਂ ਦੇ ਉਹ ਜਾਣੇ ਪਹਿਚਾਣੇ ਸਹਾਇਕ ਵੀ ਬਣੇ। ਆਪਣੇ ਪੈਰੋਕਾਰਾਂ ਨੂੰ ਉਹ ਲੋਕ ਮੁਕਤੀ ਲਈ ਚੱਲਣ ਵਾਲੀਆਂ ਲਹਿਰਾਂ ਦੇ ਸਮਰਥਕ ਬਣਨ, ਉਹਨਾਂ ਵਿਚ ਭਾਗੀਦਾਰੀ ਕਰਨ ਲਈ ਵੀ ਉਤਸ਼ਾਹਿਤ ਕਰਦੇ ਰਹੇ। ਇਹੋ ਕਾਰਨ ਸੀ ਕਿ 1946 ਦੀ ਅਣਵੰਡੀ ਪੰਜਾਬ ਅਸੈਂਬਲੀ ਦੀਆਂ ਚੋਣਾਂ ਲਈ, ਉਹਨਾਂ ਨਾਮਧਾਰੀਆਂ ਦੀਆਂ ਵੋਟਾਂ ਕਾਮਰੇਡ ਸੋਹਣ ਸਿੰਘ ਜੋਸ਼ ਅਤੇ ਕਾਮਰੇਡ ਤੇਜਾ ਸਿੰਘ ਸੁਤੰਤਰ ਜਿਹੇ ਵੱਡੇ ਨਾਮਣੇ ਵਾਲੇ, ਕਮਿਊਨਿਸਟ ਆਗੂਆ ਦੇ ਪੱਖ ਵਿਚ ਭੁਗਤਾਈਆਂ, ਭਾਵੇਂ ਜ਼ਿਆਦਾ ਤਰ ਥਾਵਾਂ ਤੇ ਨਾਮਧਾਰੀ ਕਾਂਗਰਸ ਦੇ ਵੋਟਰ ਸਨ। ਉਹ ਭਾਈ ਲਾਲੋਆਂ ਦੀ ਪਾਰਟੀ ਆਖ ਕੇ, ਕਮਿਊਨਿਸਟ ਵਰਕਰਾਂ ਦਾ ਮਾਣ ਤਾਣ ਕਰਿਆ ਕਰਦੇ ਸਨ। ਕਾਮਰੇਡ ਜਗਜੀਤ ਸਿੰਘ ਅਨੰਦ ਦੀਆਂ ਲਿਖਤਾਂ ਵਿਚ ਦਰਜ ਹੈ ਕਿ ਕੋਈ ਵੀ ਮਫ਼ਰੂਰ ਕਮਿਊਨਿਸਟ, ਅੰਗਰੇਜ਼ੀ ਰਾਜ ਸਮੇਂ ਕਿਸੇ ਵੀ ਕੂਕੇ ਸਿੱਖ ਦੇ ਘਰ ਨੂੰ, ਆਪਣੇ ਲਈ ਸੁਰੱਖਿਅਤ ਠਾਹਰ ਸਮਝਦਾ ਸੀ। ਉਂਝ ਸਾਰੇ ਹੀ ਰੰਗਾਂ ਦੇ ਜੁੱਗ ਗਰਦ, ਪਰਜਾ ਮੰਡਲੀਏ, ਕਿਰਤੀ ਕਿਸਾਨ ਜਾਂ ਕਮਿਊਨਿਸਟ ਆਗੂ, ਬੱਬਰ ਅਕਾਲੀ ਸੰਗਰਾਮੀਏ ਇਸ ਕ੍ਰਾਂਤੀਕਾਰੀ ਧਰਤੀ ਤੇ ਹਮੇਸ਼ਾਂ ਨਿਵਾਜੇ ਜਾਂਦੇ ਰਹੇ। ਮੇਰੇ ਪਿਤਾ ਜਥੇਦਾਰ ਗੁਰਮੁਖ ਸਿੰਘ ਝੱਬਰ, ਜੋ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ, ਕੋਈ ਵੀਹ ਸਾਲ ਡੇਰਾ ਪਰਬੰਧਕ ਵਜੋਂ ਸੇਵਾ ਨਿਭਾਉਂਦੇ ਰਹੇ, ਦੱਸਿਆ ਕਰਦੇ ਸਨ ਕਿ ਆਜ਼ਾਦੀ ਤੋਂ ਤੁਰੰਤ ਬਾਅਦ ਵੀ ਅਤੇ ਪਹਿਲਾਂ ਵੀ ਗ਼ਦਰੀ ਬਾਬਾ ਗੁਰਮੁਖ ਸਿੰਘ ਲਲਤੋਂ ਦੀ ਫ਼ਰਾਰੀ ਸਮੇਂ ਲੁਕਣਗਾਹ, ਸਾਡਾ ਸ੍ਰੀ ਭੈਣੀ ਸਾਹਿਬ ਦੇ ਨੇੜੇ ਲੱਗਦਾ, ਨੀਲੋਂ ਨਹਿਰ ਵਾਲਾ ਡੇਰਾ ਹੋਇਆ ਕਰਦਾ ਸੀ। ਇਹ ਸਭ ਸੰਭਵ ਕਿਵੇਂ ਹੋਏ? ਉੱਘੇ ਗ਼ਦਰੀ ਆਗੂ ਭਾਂਵੇ ਉਹ ਸਰਹਾਲੀ ਦੇ ਗਿਰਦੇ ਦੇ ਸੰਧੂਆਂ ਦੇ ਪਿੰਡਾਂ ਦੇ ਜਿਲ੍ਹਾ ਅੰਮ੍ਰਿਤਸਰ ਦੇ ਹੋਣ ਤੇ ਭਾਵੇਂ ਲੁਧਿਆਣਾ ਜ਼ਿਲ੍ਹੇ ਦੇ ਨਾਰੰਗਵਾਲ,

ਗੁੱਜਰ ਵਾਲ ਗਿਰਦੇ ਦੇ ਗਰੇਵਾਲ ਤਪੇ ਦੇ ਪਿੰਡਾਂ ਦੇ, ਉਹਨਾਂ ਦੇ ਪਿਓ-ਦਾਦੇ ਸਤਿਗੁਰੂ ਰਾਮ ਸਿੰਘ ਦੇ ਅੰਦੋਲਨ ਵਿਚ ਸ਼ਾਮਲ ਰਹੇ ਸਨ। ਗ਼ਦਰ ਪਾਰਟੀ ਦੇ ਬਾਨੀ ਪਰਧਾਨ ਬਾਬਾ ਸੋਹਣ ਸਿੰਘ ਭਕਨਾ ਤਾ ਸਨ ਹੀ ਕੂਕੇ। ਅੰਤ ਸਮੇਂ ਤੱਕ ਉਹਨਾਂ ਦੀ ਖ਼ਬਰ ਸਾਰ ਲੈਣ, ਸਤਿਗੁਰੂ ਜਗਜੀਤ ਸਿੰਘ ਭਕਨੇ ਜਾਂਦੇ ਰਹੇ ਸਨ।

1959 ਦੀ 22 ਅਗਸਤ ਨੂੰ, ਪਿਤਾ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਰਲੋਕ ਸਿਧਾਰਨ ਬਾਅਦ, ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਪੰਥ ਦੀ ਗੁਰਗੱਦੀ ਤੇ ਬਿਰਾਜਮਾਨ ਹੋਣ ਵਾਲੇ, ਸਤਿਗੁਰੂ ਜਗਜੀਤ ਸਿੰਘ ਜੀ 92 ਸਾਲਾਂ ਦੀ ਲੰਮੀ ਆਯੂ ਸੰਪੂਰਨ ਕਰਕੇ 13 ਦਸੰਬਰ 2012 ਵੀਰਵਾਰ, ਸ਼ਾਮ 6 ਵੱਜ ਕੇ 28 ਮਿੰਟ ਤੇ ਆਪਣਾ ਜੀਵਨ ਪੰਧ ਸਾਰਥਕ ਕਰ ਗਏ ਹਨ। ਆਪ ਦਾ ਆਗਮਨ, ਕੂਕੇ ਮਰਜੀਵੜਿਆ ਦੀ ਇਸ ਕਰਮ-ਭੂਮੀ ਸ੍ਰੀ ਭੈਣੀ ਸਾਹਿਬ ਵਿਖੇ, ਜਿਸਦੇ ਬੂਹੇ ਤੇ ਉਦੋਂ ਵੀ ਪੁਲੀਸ ਚੌਕੀ ਮੌਜੂਦ ਸੀ, 22 ਨਵੰਬਰ 1920 ਈ ਨੂੰ ਪਿਤਾ ਸਤਿਗੁਰੂ ਪਰਤਾਪ ਸਿੰਘ ਅਤੇ ਮਾਤਾ ਭੂਪਿੰਦਰ ਕੌਰ ਦੇ ਗ੍ਰਹਿ ਵਿਖੇ ਹੋਇਆ। ਇਹ ਸਮਾਂ ਦੇਸ਼ ਅਤੇ ਦੁਨੀਆਂ ਵਿਚ ਕੌਮੀ ਮੁਕਤੀ ਅੰਦੋਲਨਾਂ ਦੇ ਉਭਾਰ ਅਤੇ ਸਾਮਰਾਜ ਦੀਆਂ ਰੂਸ ਜਹੀਆਂ ਕਮਜ਼ੋਰ ਕੜੀਆਂ ਦੇ ਟੁੱਟਣ ਦਾ ਸਮਾਂ ਸੀ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਦੋਹਾਂ ਸਪੁੱਤਰਾਂ ਜਿਹਨਾਂ ਨੂੰ ਬਾਲ ਆਯੂ ਵਿਚ, ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ) ਅਤੇ ਵੱਲਭ ਜੀ (ਮਹਾਰਾਜ ਬੀਰ ਸਿੰਘ) ਕਿਹਾ ਜਾਂਦਾ ਸੀ ਅਤੇ 70-75 ਹੋਰ ਨਾਮਧਾਰੀ ਬਾਲਕਾਂ ਦੀ ਸਿੱਖਿਆ ਦੀਖਿਆ ਲਈ ਆਪਣੇ ਕੇਂਦਰ ਵਿਖੇ ਇਕ ਵਿਦਿਆਲਾ ਸਥਾਪਿਤ ਕੀਤਾ। ਜਿਸ ਵਿਚ ਬਾਲਕ ਬੇਅੰਤ ਜੀ ਨੇ ਹਿੰਦੀ, ਗੁਰਮੁਖੀ, ਸੰਸਕ੍ਰਿਤ ਅਤੇ ਅੰਗਰੇਜ਼ੀ ਭਾਸ਼ਾਵਾਂ ਦੇ ਗਿਆਨ ਦੇ ਨਾਲ ਨਾਲ ਗੁਰਬਾਣੀ, ਗੁਰਮਤਿ ਸਾਹਿਤ ਦਾ ਗੰਭੀਰ ਅਧਿਅਨ ਵੀ ਕੀਤਾ ਅਤੇ ਵੇਲੇ ਦੇ ਪਰਸਿਧ ਕੀਰਤਨੀਆਂ, ਰਾਗੀਆਂ, ਰਬਾਬੀਆਂ ਦੁਆਰਾ ਗੁਰਮਤਿ ਸੰਗੀਤ ਵਿਚ ਵੀ ਪਰਬੀਨ ਹੋਏ। ਸਤਿਗੁਰੂ ਪਰਤਾਪ ਸਿੰਘ ਜੀ ਕਿਰਤ ਦੀ ਵਡਿਆਈ ਨੂੰ ਸਮਝਦੇ ਸਨ ਸੋ ਇਸ ਵਿਦਿਆਲੇ ਵਿਚ ਅੱਖਰ ਗਿਆਨ ਦੇ ਨਾਲ ਨਾਲ, ਭਿੰਨ ਭਿੰਨ ਤਰ੍ਹਾਂ ਦੀ ਦਸਤਕਾਰੀ ਦੀ ਸਿੱਖਿਆ ਵੀ ਦਿੱਤੀ ਜਾਂਦੀ ਸੀ। ਉਹ ਚਾਹੁੰਦੇ ਸਨ ਕਿ ਵਿਦਿਆਲੇ ਦੇ ਬਾਰਾਂ ਸਾਲਾਂ ਅਧਿਆਨ ਕਾਰਜ ਦੀ ਸਮਾਪਤੀ ਬਾਅਦ, ਇੱਥੋ ਪੜ੍ਹੇ ਬੱਚੇ ਆਪਣੀ ਰੋਟੀ ਰੋਜ਼ੀ ਕਮਾਉਣ ਦੇ ਸਮਰੱਥ ਹੋ ਸੱਕਣ। ਕਿਉਂਕਿ ਨਾਮਧਾਰੀ ਦਰਬਾਰ ਦਾ ਹਫ਼ਤਾਵਾਰ ਪਰਚਾ, ਸਤਿਜੁਗ ਇੱਥੋਂ ਦੇ ਆਪਣੇ

ਹੀ ਪ੍ਰੈਸ ਵਿਚ ਛਪਦਾ ਸੀ ਸੋ ਇਹ ਸਾਰੇ ਵਿਦਿਆਰਥੀ, ਕੰਪੋਜ਼ਿੰਗ ਅਤੇ ਪ੍ਰੈਸ ਦੇ ਕੰਮ ਵਿਚ ਨਾਂ ਸਿਰਫ ਨਿਪੁੰਨ ਹੋਏ ਸਗੋਂ ਉਹ ਆਪਣੇ ਪਰਚੇ ਲਈ, ਜਿਸ ਤੇ ਕਈ ਵਾਰ ਪਰਚਾ ਜ਼ਬਤੀ ਅਤੇ ਪ੍ਰੈੱਸ ਬੰਦੀ ਜਹੀਆਂ ਬਿਗਾਨੀ ਸਰਕਾਰ ਦੀਆਂ ਕਰੋਪੀਆਂ ਵੀ ਨਾਜ਼ਲ ਹੁੰਦੀਆਂ ਰਹੀਆਂ, ਉਸ ਲਈ ਲੇਖ ਕਵਿਤਾਵਾਂ ਵੀ ਲਿਖਣ ਲੱਗ ਪਏ। ਸਤਿਗੁਰੂ ਜੀ ਦੇ ਸਹਿਪਾਠੀਆਂ ਵਿਚੋਂ ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ ਅਤੇ ਰਜਿੰਦਰ ਸਿੰਘ ਗੁਰੂਸਰ ਆਦਿ ਬਾਅਦ ਵਿਚ ਨਾਂ ਸਿਰਫ ਉਸ ਸਤਿਜੁਗ ਦੇ ਸੰਪਾਦਕ ਬਣਦੇ ਰਹੇ, ਜਿਸ ਪਦਵੀ ਤੇ ਕਦੇ ਉੱਘੇ ਕੂਕਾ ਆਗੂ, ਸੰਤ ਨਿਧਾਨ ਸਿੰਘ ਆਲਮ ਅਤੇ ਸੰਤ ਇੰਦਰ ਸਿੰਘ ਚੱਕਰਵਰਤੀ ਸ਼ੁਸ਼ੋਭਿਤ ਹੁੰਦੇ ਰਹੇ, ਸਗੋਂ ਇਹ ਸੱਜਣ ਪੰਜਾਬੀ ਦੇ ਉੱਘੇ ਲੇਖਕਾਂ ਵਿਚ ਵੀ ਗਿਣੇ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਰਗਰਮੀਆਂ ਭਰਪੂਰ ਜੀਵਨ ਦੇ ਕੋਈ ਤਿੰਨ ਦਹਾਕਿਆਂ ਤੇ ਫੈਲੀ, 15 ਜਿਲਦਾਂ ਵਿਚ ਛਪ ਚੁੱਕੀ ਅਤੇ ਅਨੇਕ ਹੋਰ ਅਣਛਪੀਆਂ ਵਿਚ ਪਈ, ਪ੍ਰੀਤਮ ਸਿੰਘ ਕਵੀ ਦੀ ਬੇਜੋੜ, ਨਿਵੇਕਲੀ ਵਿਧਾ ਵਿਚ ਸਿਰਜਤ ਪੁਸਤਕ 'ਬੀਤੇ ਦੀਆਂ ਪੈੜਾਂ" ਨੇ, ਸਤਿਗੁਰੂ ਜਗਜੀਤ ਸਿੰਘ ਦੇ ਆਭਾਮੰਡਲ ਦੀਆਂ ਅਨੇਕ ਰਿਸ਼ਮਾਂ ਨੂੰ, ਕਲਾਮਈ ਅੰਦਾਜ਼ ਵਿਚ ਸਾਂਭਿਆ ਵੀ ਹੈ ਅਤੇ ਸਤਿਗੁਰੂ ਜੀਵਨ ਦੇ ਮਾਨਵੀ ਪੱਖਾਂ ਨੂੰ ਵੀ ਉਘੇੜਿਆ ਹੈ।

ਗੁਰੂ ਨਾਨਕ ਦੇਵ ਜੀ ਨੇ ਜਿਸ ਗੁਰਸਿੱਖ ਜੀਵਨ ਦੇ ਸਾਰ ਨੂੰ, ਕਿਰਤ ਕਰੋ, ਵੰਡ ਛਕੋ ਅਤੇ ਨਾਮ ਜਪੋ ਵਿਚ ਪੇਸ਼ ਕੀਤਾ ਹੈ, ਸਤਿਗੁਰੂ ਜਗਜੀਤ ਸਿੰਘ ਨੇ ਉਮਰ ਭਰ ਇਸ ਤੇ ਅਡੋਲਤਾ ਨਾਲ ਪਹਿਰਾ ਦਿੱਤਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚਲੇ ਉਪਦੇਸ਼, ਬਾਰ ਬਾਰ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੇ ਪਰਚਾਰ ਪਰਸਾਰ ਦੇ ਸੁਨੇਹਾ ਦਿੰਦੇ ਹਨ। ਉਸੇ ਮੁਤਾਬਿਕ ਆਪਨੇ ਜਿੱਥੇ ਆਪਣੇ ਧਾਰਮਿਕ ਕਾਰਜਾਂ ਦੀ ਪੂਰਤੀ ਹਿੱਤ, ਵੱਡੇ ਯਤਨ ਕੀਤੇ, ਉਥੇ ਸਤਿਗੁਰੂ ਰਾਮ ਸਿੰਘ ਜੀ ਦੇ ਇਕ ਹੋਰ ਉਪਦੇਸ਼ – "ਸੇਵਾ ਸਭ ਭੇਖਾਂ ਦੀ ਕਰਨੀ, ਭਾਂਵੇ ਕੋਈ ਨਿੰਦਾ ਕਰਦਾ ਹੋਵੇ" ਦੇ ਮੁਤਾਬਿਕ, ਉਮਰ ਭਰ ਲੋੜਵੰਦਾਂ ਦੀ ਸਹਾਇਤਾ ਤੋਂ ਕਦੇ ਟਾਲਾ ਨਹੀਂ ਵੱਟਿਆ। ਇਹ ਠੀਕ ਹੈ ਕਿ ਉਹਨਾਂ ਦੇ ਦਰ ਤੇ ਲੱਛਮੀ ਬਰਸਦੀ ਰਹੀ ਅਤੇ ਇਹ ਵੀ ਉਤਨਾਂ ਹੀ ਠੀਕ ਹੈ ਕਿ ਜ਼ਰੂਰਤਮੰਦਾਂ ਵਾਸਤੇ, ਇਹ ਲੱਛਮੀ ਬਰਸਾਈ ਵੀ ਜਾਂਦੀ ਰਹੇ।

ਸਤਿਗੁਰੂ ਜੀ ਦੇ ਪਰਿਵਾਰ ਨੂੰ ਪੰਜਾਬ ਦੇ ਪਹਿਲੇ ਸੁਤੰਤਰਤਾ ਸੰਗਰਾਮੀ ਪਰਿਵਾਰ ਹੋਣ ਦਾ ਸ਼ਰਫ਼ ਹਾਸਲ ਹੈ। ਦਾਦਾ ਗੁਰੂ ਹਰੀ ਸਿੰਘ ਜੀ, ਵੱਡੇ ਭਰਾਤਾ

ਸਤਿਗੁਰੂ ਰਾਮ ਸਿੰਘ ਜੀ ਦੇ ਮੁਕਤੀ ਯੁੱਧ ਨੂੰ, ਉਹਨਾਂ ਦੀ ਜਲਾਵਤਨੀ ਬਾਅਦ ਵੀ ਆਪਣੇ ਤਰੀਕੇ ਨਾਲ ਜਾਰੀ ਰੱਖਦੇ ਹਨ। ਵਿਦੇਸ਼ ਵਿਚ ਬੈਠੇ ਮਹਾਰਾਜਾ ਦਲੀਪ ਸਿੰਘ ਪਾਸ, ਇਹ ਉਤਸ਼ਾਹ ਜਨਕ ਖ਼ਬਰਾਂ ਪੁੱਜਦੀਆਂ ਹਨ ਕਿ ਜੇ ਉਹ ਰੂਸੀ ਸੈਨਾ ਦੀ ਮੱਦਦ ਨਾਲ ਪੰਜਾਬ ਵਿਚ ਦਾਖਲ ਹੋਵੇ ਤਾਂ ਗੁਰੂ ਹਰੀ ਸਿੰਘ ਦੇ ਹਜਾਰਾਂ ਤਿਆਰ ਬਰ ਤਿਆਰ ਕੂਕੇ ਸਿੰਘ, ਉਸ ਨਾਲ ਜੁੜ ਕੇ ਫਰੰਗੀਆਂ ਦਾ ਬਿਸਤਰਾ ਗੋਲ ਕਰ ਦੇਣਗੇ। ਗੁਰੂ ਹਰੀ ਸਿੰਘ 1899 ਈ. ਦੇ ਕਾਲ ਪੀੜਿਤਾਂ ਦੀ ਮੱਦਦ ਸਮੇਂ, ਭੈਣੀ ਸਾਹਿਬ ਲੰਗਰ ਲਈ, ਨਵੀਆਂ ਬਾਰਾਂ ਵਿਚੋਂ ਸੈਂਕੜੇ ਮੁੱਰਬੇ ਜ਼ਮੀਨ ਦੀ ਸਰਕਾਰੀ ਪੇਸ਼ਕਸ਼ ਇਹ ਕਹਿ ਕੇ ਠੁਕਰਾਉਂਦੇ ਹਨ ਕਿ ਕੁਝ ਭੂਮੀ ਤੁਹਾਥੋਂ ਲੈ ਕੇ ਇਹ ਮੰਨ ਲਈਏ ਕਿ ਬਾਕੀ ਦੇਸ਼ ਤੁਹਾਡਾ ਹੈ। ਸਤਿਗੁਰੂ ਪਰਤਾਪ ਸਿੰਘ ਜੀ ਨੇ ਮਲੇਰਕੋਟਲੇ ਦੇ ਕੂਕੇ ਸ਼ਹੀਦਾਂ ਦੀ ਪਹਿਲੀ ਅਰਧ ਸ਼ਤਾਬਦੀ, ਜਦੋਂ ਮੁਠੱਡਾ (ਜਲੰਧਰ) ਵਿਖੇ ਪੰਜਾਬ ਭਰ ਦੇ ਚੋਟੀ ਦੇ ਕੌਮੀ ਆਗੂ ਇਕੱਠੇ ਕਰਕੇ ਮਨਾਈ ਤਾਂ ਬਾਪੂ ਕਿਸ਼ਨ ਸਿੰਘ ਨਾਲ ਆਏ, ਬਾਲ ਭਗਤ ਸਿੰਘ ਦੇ ਮਨ ਦੀ ਸਲੇਟ ਤੇ ਜਿਹੜੇ ਪੂਰਨੇ ਕੂਕੇ ਮਸਤਾਨਿਆਂ ਦੇ ਬੋਲਾਂ ਦੇ ਉੱਕਰੇ ਗਏ ਸਨ, ਉਹੋ ਫਾਂਸੀ ਦੇ ਤਖ਼ਤੇ ਤੇ ਖਲੋਤਿਆਂ, "ਸਾਮਰਾਜ-ਮੁਰਦਾਬਾਦ ਅਤੇ ਇਨਕਲਾਬ-ਜ਼ਿੰਦਾਬਾਦ" ਬਣ ਕੇ ਗੂੰਜੇ ਸਨ। ਸਤਿਗੁਰੂ ਜੀ ਦੇ ਦੋਹਾਂ ਚਾਚਿਆਂ, ਮਹਾਰਾਜਾ ਨਿਹਾਲ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ ਦਾ, ਪੰਜਾਬ ਕਾਂਗਰਸ ਦੀਆਂ ਆਜ਼ਾਦੀ ਲਈ ਲੜੀਆਂ ਸਾਰੀਆਂ ਲੜਾਈਆਂ ਵਿਚ ਇਤਿਹਾਸਕ ਯੋਗਦਾਨ ਹੈ। ਸਿੱਖਾਂ ਦੀਆਂ ਕੁਝ ਫਿਰਕੂ ਧਿਰਾਂ, ਦੇਸ਼ ਵੰਡ ਤੋਂ ਕੁਝ ਵਰ੍ਹੇ ਪਹਿਲਾਂ, ਪੰਡਿਤ ਜਵਾਹਰ ਲਾਲ ਨਹਿਰੂ ਨੂੰ, ਨਨਕਾਣਾ ਸਾਹਿਬ ਵਿਖੇ ਮੱਥਾ ਨਹੀਂ ਟੇਕਣ ਦੇਣਾ ਚਾਹੁੰਦੀਆਂ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ, ਬਾਬਾ ਜਗਜੀਤ ਸਿੰਘ ਹੋਰਾਂ ਨੇ ਆਪਣੇ ਨੌਜੁਆਨ ਕੂਕਿਆਂ ਦੇ ਜਥੇ ਦੀ ਮੱਦਦ ਨਾਲ, ਪੰਡਿਤ ਜੀ ਨੂੰ ਗੁਰੂ ਬਾਬੇ ਦੇ ਜਨਮ 'ਸਥਾਨ ਤੱਕ ਸੁਰੱਖਿਅਤ ਪੁਚਾਇਆ ਅਤੇ ਸਿੱਖ ਪੰਥ ਦੀ ਦੇਸ਼ ਭਗਤੀ ਦੀ ਪਰੰਪਰਾਂ ਨੂੰ ਦਾਗ਼ਦਾਰ ਹੋਣ ਤੋਂ ਬਚਾਇਆ। ਵੰਡ ਤੋਂ ਬਾਅਦ ਮੁੜ ਵਸੇਬੇ ਸਮੇਂ ਕੀਤੀਆਂ, ਆਪ ਦੀਆਂ ਸੇਵਾਵਾਂ ਵੀ ਉਜੱੜ ਕੇ ਆਏ ਹਜਾਰਾਂ ਨਾਮਧਾਰੀ ਪਰਿਵਾਰਾਂ ਦੇ ਵੱਡਿਆਂ ਦੇ ਸੀਨਿਆਂ ਤੇ ਉੱਕਰੀਆਂ ਗਈਆਂ।

ਸਤਿਗੁਰੂ ਪਰਤਾਪ ਸਿੰਘ ਜੀ ਬਾਰੇ ਸੰਤ ਇੰਦਰ ਸਿੰਘ ਚੱਕਰਵਰਤੀ ਕਿਹਾ ਕਰਦੇ ਸਨ ਕਿ ਉਹ ਕਹਿੰਦੇ ਸਨ ਕਿ ਮੇਰਾ ਹਰ ਸਿੱਖ ਖੁਸ਼ਹਾਲ ਹੋਵੇ ਪਰ ਮੈਂ ਇਹ ਵੀ ਨਹੀਂ ਚਾਹੁੰਦਾ ਕਿ ਉਹ ਸਿਰਫ ਪੈਸਾ ਕਮਾਉਣ ਦੀ ਮਸ਼ੀਨ ਬਣ ਜਾਵੇ। ਸਿੱਖ ਦੇ ਹਰ

ਬੱਚੇ ਵਿਚੋਂ ਰਾਗ ਦੀ ਖੁਸ਼ਬੂ ਆਵੇ। ਉਹ ਆਪਣੀ ਵਾਧੂ ਕਮਾਈ ਲੋੜਵੰਦਾਂ ਨਾਲ ਸਾਂਝੀ ਕਰੇ। ਸਤਿਗੁਰੂ ਜਗਜੀਤ ਸਿੰਘ ਨੇ ਪਿਤਾ ਗੁਰੂ ਦੇ ਹੁਕਮਾਂ ਅਨੁਸਾਰ, ਇਸ ਤਰ੍ਹਾਂ ਵਿਚਰਨ ਕੀਤਾ ਕਿ ਅੱਜ ਦੂਸਰਿਆਂ ਦੇ ਮੁਕਾਬਲੇ ਹਰ ਨਾਮਧਾਰੀ ਪਰਿਵਾਰ, ਸੌਖਿਆਂ ਗੁਜ਼ਰ ਬਸਰ ਵੀ ਕਰਦਾ ਹੈ ਅਤੇ ਖੇਡਾਂ, ਖੇਤੀ ਬਾੜੀ, ਬਾਗਬਾਨੀ, ਪਸ਼ੂ ਪਾਲਣ, ਕਾਰੋਬਾਰ ਅਤੇ ਸੇਵਾਵਾਂ ਦੇ ਖੇਤਰ ਵਿਚ ਵੀ ਉਸਦੀ ਆਪਣੀ ਪਛਾਣ ਹੈ। ਗੁਰਮਤਿ ਸੰਗੀਤ, ਆਪਣੇ ਇਤਿਹਾਸ, ਸਾਹਿਤ, ਅਤੇ ਸ਼ਹੀਦੀ ਅਸਥਾਨਾਂ ਦੀ ਸਾਂਭ ਸੰਭਾਲ ਵਿਚ ਅੱਗੇ ਵਧ ਰਹੇ ਹਨ। ਕੂਕਿਆਂ ਦੀਆਂ ਮੁਲਕ ਲਈ ਕੀਤੀਆਂ ਕੁਰਬਾਨੀਆਂ, ਉਹਨਾਂ ਦੇ ਆਪਣੇ ਦੀਵਾਨਾਂ ਵਿਚੋਂ ਉੱਠ ਕੇ ਵਿਸ਼ਵ ਵਿਦਿਆਲਿਆ ਦੀਆਂ ਚੇਅਰਾਂ ਤੱਕ ਪੁੱਜ ਗਈਆਂ ਹਨ। ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਸਮੇਂ ਵਿਚ, ਗੁਰਮੁਖੀ ਅੱਖਰਾਂ ਵਿਚ ਪੰਜਾਬੀ ਭਾਸ਼ਾਂ ਦੇ ਪਰਚਾਰ ਪਰਸਾਰ ਵਾਲੀ, ਸਤਿਗੁਰੂ ਰਾਮ ਸਿੰਘ ਦੀ ਸਿੱਖਿਆ ਨੂੰ ਅਮਲੀ ਜਾਮਾ ਪਹਿਨਾਇਆ। ਪੰਜਾਬੀ ਦੇ ਘੁਮੰਤੂ, ਲੋਕ ਯਾਨ ਦੇ ਯਾਤਰੀ, ਦੇਵਿੰਦਰ ਸਤਿਆਰਥੀ ਤੋਂ ਲੈਕੇ, ਮਹਾਨ ਕੋਸ਼ ਦੇ ਰਚੇਤਾ ਭਾਈ ਕਾਹਨ ਸਿੰਘ ਨਾਭਾ ਤੱਕ, ਸਤਿਗੁਰੂ ਜੀ ਦੇ ਸਨੇਹ ਪਾਸ਼ ਵਿਚ ਬੱਝੇ ਸਨ। ਗੁਰਬਖਸ਼ ਸਿੰਘ ਪ੍ਰੀਤੀਲੜੀ ਤਾਂ ਇੱਥੋਂ ਤਕ ਲਿਖਦੇ ਹਨ ਕਿ ਜਦੋ ਪ੍ਰੀਤ ਲੜੀ ਜਾਰੀ ਕਰਨ ਤੋਂ ਛੇਤੀ ਮਗਰੋਂ, ਮੈਂ ਸਿੱਖ ਧਾਰਮਿਕ ਹਲਕਿਆਂ ਵਲੋਂ, ਅਛੂਤ ਕਰਾਰ ਦਿਤਾ ਗਿਆ ਸਾਂ, ਮਹਾਰਾਜ ਪਰਤਾਪ ਸਿੰਘ ਮੈਨੂੰ ਉਚੇਚੇ ਤੌਰ ਤੇ ਨੌਸ਼ਹਿਰਾ (ਪੱਛਮੀ ਪੰਜਾਬ) ਵਿਖੇ ਮਿਲਣ ਆਏ। ਮੇਰੇ ਕੰਮ ਦੀ ਪਰਸੰਸਾ ਕੀਤੀ ਅਤੇ ਉਸ ਵੇਲੇ ਦੇ ਧਾਰਮਿਕ ਕਿਸਮ ਦੇ ਬੰਦੇ ਜਦੋਂ "ਪ੍ਰੀਤ ਲੜੀ" ਨੂੰ ਚਿਮਟੇ ਨਾਲ ਛੋਹਣਾ ਵੀ ਪਾਪ ਸਮਝਦੇ ਸਨ, ਆਪਜੀ ਜਾਣ ਲੱਗੇ ਪੰਜ ਦਮੜੇ ਸੇਵਕ ਪਾਸੋਂ ਮੈਨੂੰ ਸਾਲਾਨਾ ਚੰਦੇ ਵਜੋਂ ਦਿਵਾ ਗਏ। ਕਦੇ ਬਾਅਦ ਵਿਚ ਸ੍ਰ. ਗੁਰਬਖਸ਼ ਸਿੰਘ ਹੋਰਾਂ ਠੀਕ ਹੀ ਲਿਖਿਆ ਸੀ ਕਿ ਆਜ਼ਾਦੀ ਤੋਂ ਪਹਿਲਾਂ ਪੰਜਾਬ ਜਾਂ ਭਾਰਤ ਦੀਆਂ ਵੱਖ ਵੱਖ ਧਾਰਮਿਕ ਸ਼੍ਰੇਣੀਆਂ ਇਕ ਜਾਂ ਦੂਜੇ ਬਹਾਨੇ ਅੰਗਰੇਜ਼ੀ ਸਰਕਾਰ ਦੀ ਸੇਵਾ ਵਿਚ ਤਤਪਰ ਰਹਿੰਦੀਆਂ ਸਨ, ਇਹ ਨਾਮਧਾਰੀ ਹੀ ਸਨ ਜੋ 1857 ਤੋਂ 1947 ਤੱਕ, ਸਰਕਾਰ ਅੰਗਰੇਜ਼ੀ ਦੀਆਂ ਨਜ਼ਰਾਂ ਵਿਚ ਹਮੇਸ਼ਾ ਸ਼ੱਕੀ ਬਣੇ ਰਹੇ।

ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ ਜਿਤਨੀ ਦੇਰ ਤੱਕ ਸਾਰੇ ਮਨੁੱਖ ਮਾਰੂ ਹਥਿਆਰ, ਸਮੁੰਦਰ ਵਿਚ ਨਹੀਂ ਸੁੱਟ ਦਿਤੇ ਜਾਂਦੇ, ਦੁਨੀਆਂ ਤੇ ਅਮਨ ਨਹੀਂ ਹੋ ਸਕਦਾ। ਗੁਰੂ ਹਰੀ ਸਿੰਘ ਜੀ ਨੇ ਗਾਦੜੀ (ਫੀਰੋਜ਼ਪੁਰ) ਦੇ ਭਾਈ ਨੱਥਾ ਸਿੰਘ ਨੇ

ਇਸ ਲਈ ਤਨਖਾਹ ਲਾਈ ਕਿ ਉਸਨੇ ਕਾਬਲ ਦੀ ਲੜਾਈ ਵਾਸਤੇ ਲੱਗੀ ਲਾਮ ਲਈ ਉਠ ਕਿਉਂ ਦਿਤਾ। ਸਤਿਗੁਰੂ ਪਰਤਾਪ ਸਿੰਘ ਜੀ ਨੇ ਵੀ ਦੋਹਾਂ ਸੰਸਾਰ ਜੰਗਾਂ ਸਮੇਂ ਫੌਜੀ ਭਰਤੀ ਮੁਹਿੰਮ ਵਿਚ ਭਾਗ ਲੈ ਕੇ ਜਗੀਰਾਂ ਹਾਸਲ ਕਰਨ ਦੀ ਸਰਕਾਰੀ ਪੇਸ਼ਕਸ਼ ਠਕਰਾਈ ਸੀ। ਦੂਜੇ ਜੰਗ ਬਾਅਦ ਜਦੋਂ ਪੂਰਬੀ ਯੋਰਪ ਦੇ ਮੁਲਕਾਂ ਅਤੇ ਹਿੰਦ ਚੀਨੀ ਆਦਿ ਵਿਚ ਵੀ ਸੋਵੀਅਤ ਸੰਘ ਦੀ ਅਗੁਆਈ ਹੇਠ, ਇਕ ਸਮਾਜਵਾਦੀ ਖੇਮਾ ਉੱਸਰ ਚੁੱਕਾ ਸੀ। ਤੀਜੀ ਦੁਨੀਆਂ ਦੇ ਦੇਸ਼ ਨਹਿਰੂ, ਨਾਸਿਰ, ਟੀਟੋ ਦੀ ਅਗੁਆਈ ਹੇਠ, ਬਣੇ ਗੁੱਟ ਨਿਰਲੇਪ ਦੇਸ਼ਾਂ ਦੇ ਸੰਗਠਨ ਵਜੋਂ, ਸਾਮਰਾਜੀ ਕੁਚੱਕਰਾਂ ਦਾ ਪਰਦਾ ਫਾਸ਼ ਕਰ ਰਹੇ ਸਨ, ਅਮਰੀਕਨ ਜੰਗਬਾਜਾਂ ਨੇ ਫਿਰ ਹਥਿਆਰ ਦੌੜ ਤਿਖੀ ਕਰਕੇ ਸਾਰੇ ਸੰਸਾਰ ਨੂੰ ਠੰਢੀ ਜੰਗ ਵਿਚ ਝੋਕ ਦਿੱਤਾ ਸੀ। ਇਸ ਸਮੇਂ ਸੰਸਾਰ ਅਮਨ ਲਹਿਰ ਦੇ ਅੰਗ ਵਜੋਂ, ਭਾਰਤ ਵਿਚ ਵੀ ਅਮਨ ਲਹਿਰ ਚੱਲੀ। ਪੁਰਾਣੇ ਕੌਮੀ ਮੁਕਤੀ ਸੰਗਰਾਮੀਏ, ਡਾ. ਸੈਫੁਦੀਨ ਕਿਚਲੂ ਨਾਲ ਮਿਲ ਕੇ, ਸਤਿਗੁਰੂ ਪਰਤਾਪ ਸਿੰਘ ਜੀ ਨੇ ਪੰਜਾਬ ਵਿਚ ਅਮਨ ਲਹਿਰ ਦੀ ਅਗੁਆਈ ਕੀਤੀ। ਜਲੰਧਰ ਦੀ ਇਕ ਅਮਨ ਕਾਨਫਰੰਸ ਵਿਚ ਜਾਂਦਿਆਂ ਜਦੋਂ ਮਾਡਲ ਟਾਊਨ ਪਾਸੋਂ ਲੰਘਦਿਆਂ, ਉਹਨਾਂ ਕਾ 'ਜਗਜੀਤ ਸਿੰਘ ਅਨੰਦ ਹੋਰਾਂ ਦੇ ਮਕਾਨ ਹੇਠਾਂ ਆਪਣੀ ਗੱਡੀ ਰੋਕ ਕੇ ਆਵਾਜ਼ ਲਾਈ ਤਾਂ ਅਨੰਦ-ਪਤਨੀ ਬੀਬੀ ਉਰਮਿਲਾ ਨੇ ਉਪਰੋਂ ਕਿਹਾ – "ਜਿਹਨਾਂ ਨੂੰ ਤੁਸੀਂ ਮਿਲਣਾ ਹੈ ਉਹ ਤਾ ਕਾਨਫਰੰਸ ਵਿਚ ਜਾ ਚੁੱਕੇ ਹਨ।" ਸਤਿਗੁਰੂ ਜੀ ਛਪਾ ਛਪ ਪਉੜੀਆਂ ਚੜ੍ਹ ਕੇ ਉਪਰ ਗਏ ਅਤੇ ਕਿਹਾ ਕਿ ਮੈਂ ਤਾਂ ਆਪਣੀ ਬੱਚੀ ਨੂੰ ਮਿਲਣ ਆਇਆ ਹਾਂ, ਜਹੀ ਦਾਰ ਜੀ ਦੀ ਧੀ ਤਹੀ ਸਾਡੀ ਧੀ।" ਤੇ ਉਰਮਿਲਾ ਦਾ ਸਿਰ ਪਲੋਸ ਕੇ ਹੇਠਾਂ ਉਤਰ ਆਏ। ਇਹੋ ਮਾਨਵੀ ਗੁਣ ਜੋ ਸਤਿਗੁਰੂ ਜਗਜੀਤ ਸਿੰਘ ਨੂੰ ਵਿਰਾਸਤ ਵਿਚ ਮਿਲੇ ਉਹਨਾਂ ਨੂੰ ਆਪਨੇ ਹੋਰ ਪਰਪੱਕ ਕੀਤਾ। ਤਦੇ ਹੀ ਤਾਂ ਅੱਜ ਉਹਨਾਂ ਦੇ ਜਾਣ ਬਾਅਦ, ਭੈਣੀ ਸਾਹਿਬ ਉਹਨਾਂ ਦੀ ਯਾਦ ਵਿਚ ਆਉਣ ਵਾਲਿਆਂ ਦੀਆਂ ਅੱਖਾਂ ਦੇ ਤਰ ਕੋਨੇ, ਇਹ ਫੈਸਲਾ ਨਹੀਂ ਕਰਨ ਦਿੰਦੇ ਕਿ ਉਹਨਾਂ ਦਾ ਬਹੁਤਾ ਪ੍ਰੇਮ ਕਿਸ ਨਾਲ ਸੀ, ਨਾਮਧਾਰੀਆਂ ਨਾਲ ਜਾਂ ਗ਼ੈਰ ਨਾਮਧਾਰੀਆਂ ਨਾਲ। ਤੇਰੇ ਨਾਲ ਜਾਂ ਮੇਰੇ ਨਾਲ।

ਖ਼ੈਰ ਗੱਲ ਸੰਸਾਰ ਅਮਨ ਦੀ ਹੋ ਰਹੀ ਸੀ। ਆਪ ਪੰਜਾਬ ਅਮਨ ਕੌਂਸਿਲ ਦੇ ਲੰਮਾਂ ਸਮਾਂ ਪਰਧਾਨ ਰਹੇ। ਪੰਜਾਬ, ਹਰਿਆਣਾ, ਦਿਲੀ, ਬੰਗਕੋਕ ਤੋਂ ਇਲਾਵਾ ਅਨੇਕ ਥਾਂਈਂ ਅਮਨ ਸੰਮੇਲਨ ਆਯੋਜਿਤ ਕੀਤੇ। ਮੈਨੂੰ ਯਾਦ ਹੈ ਕਿ ਮੈਂ ਸਿਰਸਾ ਕਾਲਜ ਵਿਚ ਪੜ੍ਹਦਾ ਸਾਂ ਜਦੋਂ 1966 ਵਿਚ ਹਰਿਆਣਾ ਪੰਜਾਬ ਦੀ ਆਖਰੀ ਸਾਂਝੀ

ਅਮਨ ਕਾਨਫਰੰਸ ਸਿਰਸਾ ਵਿਖੇ ਹੋਈ। ਜਿਸ ਵਿਚ ਆਪ ਦੇ ਹੁਕਮ ਅਨੁਸਾਰ, ਮੈਂ ਦਫਤਰ ਸਕੱਤਰ ਦੀ ਸੇਵਾ ਨਿਬਾਹੀ ਸੀ। ਮਹਾਰਾਜ ਬੀਰ ਸਿੰਘ ਦੇ ਹੇਲਸਿੰਕੀ ਅਮਨ ਸੰਮੇਲਨ ਵਿਚ ਭਾਰਤੀ ਪ੍ਰਤੀਨਿਧ ਵਜੋਂ ਭਾਗ ਲੈਣ ਸਮੇਂ, ਨਾਮਧਾਰੀ ਬਾਣੇ ਵਿਚ, ਉਹਨਾਂ ਦੀਆਂ ਵੱਖ-ਵੱਖ ਤਸਵੀਰਾਂ ਅਨੇਕਾਂ ਦੇਸ਼ ਦੁਨੀਆਂ ਦੇ ਪੱਤਰਾਂ ਦਾ ਆਕਰਸ਼ਣ ਸਨ।ਅਮਨ ਕਾਨਫਰੰਸ ਹੋਵੇ ਜਾਂ ਕਿਸਾਨ ਕਾਨਫਰੰਸ, ਕੋਈ ਦੇਸ਼ ਵਿਆਪੀ ਯੁਵਾ ਸੰਮੇਲਨ ਹੋਵੇ ਜਾਂ ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਜਾਂ ਹੋਰ ਵੀ ਕਿਤੇ ਕੋਈ ਸੈਮੀਨਾਰ ਜਾਂ ਸਾਹਿਤਕ ਸਰਗਰਮੀ, ਹਜਾਰਾਂ ਦੇ ਇੱਕਠ ਲਈ, ਨਾਮਧਾਰੀਆਂ ਦੇ ਰਿਵਾਜ ਮੁਤਾਬਕ ਦੇਸੀ ਘਿਉ ਦੇ ਸ਼ੁੱਧ ਤੇ ਸਵੱਛ ਲੰਗਰ ਦੀ ਸੇਵਾ, ਸਤਿਗੁਰੂ ਜੀ ਆਪ ਮੰਗ ਕੇ ਲੁੱਟਿਆ ਕਰਦੇ ਸਨ। ਪੰਜਾਬੀ ਲੇਖਕਾਂ ਭਾਂਵੇ ਉਹ ਧੀਰ ਸਾਹਿਬ ਹੋਣ, ਪਾਤਰ ਜੀ ਜਾਂ ਸੇਖੋਂ ਸਾਹਿਬ ਜਾਂ ਡਾ. ਸੁਖਦੇਵ ਸਿੰਘ ਸਿਰਸਾ, ਗੁਰਭਜਨ ਸਿੰਘ ਗਿਲ ਆਦਿਕ, ਸਤਿਗੁਰੂ ਜੀ ਸੰਮੂਹ ਲੇਖਕਾਂ, ਪੱਤਰਕਾਰਾਂ ਅਤੇ ਪੰਜਾਬੀ ਸਾਹਿਤ ਦੇ ਕਾਮਿਆਂ ਨੂੰ ਆਪਣੇ ਪਰਿਵਾਰ ਦਾ ਅੰਗ ਹੀ ਤਾਂ ਸਮਝਦੇ ਸਨ। ਛੋਟੇ ਪੱਧਰ ਤੋਂ ਲੈ ਕੇ ਵਿਸ਼ਵ ਸਤਰ ਦੀਆਂ ਪੰਜਾਬੀ ਕਾਨਫ਼ਰੰਸਾਂ ਲਈ ਉਹਨਾਂ ਦਾ ਥਾਪੜਾ, ਅਸ਼ੀਰਵਾਦ ਪੁੱਜਦਾ ਰਿਹਾ। ਉਹ ਗੁਰੂ ਅੰਗਦ ਸਾਹਿਬ ਦੇ ਅਰੰਭੇ ਆਪਣੀ ਭਾਸ਼ਾ ਪ੍ਰਤੀ ਸੁਚੇਤਤਾ ਵਾਲੇ ਯਤਨਾਂ ਦੇ ਸੁਯੋਗ ਉੱਤਰਾਧਿਕਾਰੀ ਵਜੋਂ ਹੀ ਤਾਂ ਵਿਚਰਦੇ ਰਹੇ। ਵੀਹਵੀਂ ਸਦੀ ਦੇ ਦੋ ਧੁਰੰਧਰ ਪੰਜਾਬੀ ਲੇਖਕਾਂ, ਗੁਰਬਖਸ਼ ਸਿੰਘ ਪ੍ਰੀਤ ਲੜੀ ਅਤੇ ਨਾਨਕ ਸਿੰਘ ਨਾਵਲਿਸਟ ਦੀਆਂ ਯਾਦਗਾਰਾਂ ਦੀ ਉਸਾਰੀ ਵਿਚ ਸਰਗਰਮ ਭੂਮਿਕਾ ਅਦਾ ਕੀਤੀ। ਇਹੋ ਕਾਰਨ ਸੀ ਕਿ ਪੰਜਾਬੀ ਪਰਕਾਸ਼ਨ ਦੇ ਧਰੂ- ਤਾਰੇ ਭਾਪਾ ਪ੍ਰੀਤਮ ਸਿੰਘ ਹੋਰੀ ਵੀ ਆਪਣੇ ਨਾਮਧਾਰੀ ਪਿਛੋਕੜ ਦੇ ਬਿਆਨ ਤੋਂ ਕਦੇ ਸੰਕੋਚ ਨਹੀਂ ਕਰਦੇ ਸਨ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਪੰਜਾਬ ਦੇ ਉਘੇ ਕਮਿਊਨਿਸਟ ਆਗੂਆਂ ਨਾਲ ਨੇੜਲੇ ਸਬੰਧ ਤਾਂ ਜੱਗ ਜ਼ਾਹਿਰ ਹਨ। ਬੈਟਰਮੈਂਟ ਅੰਦੋਲਨ ਸਮੇਂ, 1959 ਦੇ ਆਪਣੇ ਆਖਰੀ ਹੋਲੇ ਮਹੱਲੇ ਵਿਚ, ਸਤਿਗੁਰੂ ਪਰਤਾਪ ਸਿੰਘ ਹੋਰਾਂ ਦੀ ਹਦਾਇਤ ਤੇ, ਪੰਜਾਬ ਸਰਕਾਰ ਨੂੰ ਉੱਜੜ ਕੇ ਆਏ ਲੋਕਾਂ ਨੂੰ, ਇਸ ਟੈਕਸ ਦੀ ਮਾਰ ਤੋਂ ਛੋਟ ਦੇਣ ਦਾ ਪਤਾ ਪਾਸ ਕਰਵਾਇਆ ਸੀ। ਇਸੇ ਸਮੇਂ ਕਾ. ਅਵਤਾਰ ਸਿੰਘ ਮਲਹੋਤਰਾ, ਕਾ. ਬਲਦੇਵ ਬਖਸ਼ੀ ਅਤੇ ਲੀਲਾਧਰ ਦੁਖੀ ਆਦਿ ਜੋ ਭੂਮੀਗਤ ਸਨ, ਆਪ ਪਾਸ ਸਹਿਯੋਗ ਲਈ ਆਉਂਦੇ ਰਹੇ। ਆਪ ਨੇ ਨਾਮਧਾਰੀ ਇਲਾਕੇ ਦੇ ਪਿੰਡਾਂ ਵਿਚ ਕਿਸਾਨ

ਸਭਾਵਾਂ ਦਾ ਕੰਮ ਕਰਨ ਲਈ ਵੀ ਪਰੇਰਿਆ। ਇਹੋ ਕਾਰਨ ਸੀ ਕਿ 1962 ਦੀਆਂ ਪੰਜਾਬ ਵਿਧਾਨ ਸਭਾਵਾਂ ਦੀਆਂ ਚੋਣਾਂ ਸਮੇਂ, ਸਤਿਗੁਰੂ ਜਗਜੀਤ ਸਿੰਘ ਦੇ ਹੁਕਮ ਤੇ 6 ਕਮਿਊਨਿਸਟ ਉਮੀਦਵਾਰਾਂ ਦੀ ਮੱਦਦ ਕੀਤੀ ਗਈ। ਇਹ ਸਤਿਗੁਰੂ ਰਾਮ ਸਿੰਘ ਸਨ ਜਿਹਨਾਂ ਬਾਰੇ, ਸੌ ਸਾਖੀ ਦੇ ਉਹ ਵਾਕ ਅਕਸਰ ਨਾਮਧਾਰੀ ਦੀਵਾਨਾਂ ਵਿਚ ਗੂੰਜਦੇ ਹਨ: "ਰਾਮ ਸਿੰਘ ਉਚ ਨੀਚਨ ਡਰੈ। ਅਵਨੀ ਏਕ ਰਸੋਂਦੀ ਕਰੈ।" "ਪ੍ਰਗਟ ਭਏ ਰਾਮ ਸਿੰਘ ਦੂਲੋ ਸਭ ਰਾਜਨ ਕੀ ਪੁੱਟ ਦਏ ਮੂਲੋ।" ਸੋ ਇਹ ਸਮਤਾ ਵਾਦੀ, ਵਿੱਥਾਂ ਵਿਰਲਾਂ ਤੋਂ ਰਹਿਤ, ਸਮਾਜਿਕ ਆਰਥਿਕ ਪਰਬੰਧ ਦੀ ਕਾਇਮੀ ਲਈ ਜੂਝਣਾ, ਸਤਿਗੁਰੂ ਰਾਮ ਸਿੰਘ ਦੀ ਸਿੱਖਿਆ ਦੇ ਹੀ ਤਾਂ ਅਨੁਰੂਪ ਹੈ।

ਪੰਜਾਬੀ ਸੂਬਾ ਅੰਦੋਲਨ ਸਮੇਂ ਆਪਦੇ ਯਤਨਾਂ ਸਦਕਾ "ਅਮਰ ਭਾਰਤੀ" ਹੋਰਾਂ ਦੀ ਸੰਪਾਦਕੀ ਹੇਠ, ਦਿੱਲੀ ਤੋਂ ਛਪਣ ਵਾਲੇ ਰੋਜ਼ਾਨਾ ਅਖਬਾਰ "ਨਵਾਂ ਹਿੰਦੁਸਤਾਨ" ਨੇ ਭਾਸ਼ਾਈ ਆਧਾਰ ਤੇ ਸੂਬੇ ਦੇ ਗਠਨ ਦੀ ਵਕਾਲਤ ਕੀਤੀ ਨਾਂ ਕਿ ਸੰਪ੍ਰਦਾਇਕ ਆਧਾਰ ਤੇ। ਪਰ ਜੇ ਇਹ ਸੂਬਾ ਆਪਦੇ ਚਿਤਵੇ ਮੁਤਾਬਕ ਬਣਦਾ ਜਾਂ ਰਹਿੰਦਾ ਤਾਂ ਅੱਜ ਹਰਿਆਣੇ ਹਿਮਾਚਲ ਵਿਚ ਵੱਸਦੇ ਪੰਜਾਬੀਆਂ ਦੀਆਂ ਮਾਂ ਬੋਲੀ ਤੋਂ ਵਿਰਵੇ ਹੋਣ ਦੀਆਂ ਸ਼ਕਾਇਤਾਂ ਨਾਂ ਸੁਣਨੀਆਂ ਪੈਂਦੀਆਂ। ਪੰਜਾਬ ਸੰਕਟ ਦੇ ਦਿਨਾਂ ਵਿਚ, ਸਤਿਗੁਰੂ ਜੀ ਆਪਣੀ ਸੰਗਤ ਨੂੰ ਇਹ ਹਦਾਇਤ ਕਰਿਆ ਕਰਦੇ ਸਨ ਕਿ ਉਹ ਘਟਨਾਵਾਂ ਦੀ ਸਹੀ ਜਾਣਕਾਰੀ ਲਈ ਸਿਰਫ ਤੇ ਸਿਰਫ "ਨਵਾਂ ਜ਼ਮਾਨਾ" ਹੀ ਪੜ੍ਹਨ। ਪੰਜਾਬ ਮਸਲੇ ਬਾਰੇ ਕਾ. ਜਗਜੀਤ ਸਿੰਘ ਅਨੰਦ ਹੋਰਾਂ ਦੀ ਪੁਸਤਕ, ਨਾਮਧਾਰੀ ਦੀਵਾਨਾਂ ਵਿਚ ਵੰਡੀ ਜਾਂਦੀ ਸੀ। ਅਨੰਦ ਸਾਹਿਬ ਨਾਲ ਸਤਿਗੁਰੂ ਜੀ ਦੀ ਨਿਕਟਤਾ, ਪੂਰਵ ਸਤਿਗੁਰੂ ਜੀ ਦੇ ਪ੍ਰੀਤ ਲੜੀ ਪਰਿਵਾਰ ਨਾਲ ਸਨੇਹ ਦਾ, ਅਗਲਾ ਪੜਾਅ ਹੀ ਤਾਂ ਹੈ।

ਐਸੇ ਸਰਬ ਪੱਖੀ ਮਨੁੱਖੀ ਗੁਣਾਂ ਵਿਚ ਭਰਪੂਰ ਇਸ ਮਹਾਂ ਮਾਨਵ ਦੀ ਯਾਦ ਵਿਚ ਨਤਮਸਤਕ ਹੁੰਦਿਆਂ, ਆਸ ਕਰਦੇ ਹਾਂ ਕਿ ਉਹਨਾਂ ਦੇ ਸੁਯੋਗ ਉਤਰਾਧਿਕਾਰੀ ਸ੍ਰੀ ਉਦੈ ਸਿੰਘ ਜੀ, ਜੋ ਆਪ ਦੇ ਛੋਟੇ ਭਤੀਜੇ ਹਨ, ਅਜੋਕੇ ਯੁੱਗ ਵਿਚ ਇਸ ਇਤਿਹਾਸਕ ਸਥਾਨ ਦੀ ਮਹਿਮਾ ਨੂੰ ਹੋਰ ਵਿਸਥਾਰਿਤ ਕਰਨਗੇ।

**ਕਰੀਵਾਲਾ (ਸਿਰਸਾ)**



# ਐਸਾ ਸਤਿਗੁਰ ਜੇ ਮਿਲੈ

**ਅਜੀਤ ਸਿੰਘ 'ਲਾਇਲ'**

ਸਰਬੰਗੀ ਸ਼ਖਸੀਅਤ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਨੇ ਜ਼ਿੰਦਗੀ ਦੇ ਹਰ ਖੇਤਰ ਵਿਚ ਨਵੇਂ ਪੂਰਨੇ ਪਾਏ ਅਤੇ ਨਵੀਆਂ ਪੈੜਾਂ ਸਿਰਜੀਆਂ। ਪਾਤਸ਼ਾਹ ਜੀ ਜਿਧਰ ਤੁਰੇ ਰੇਗਸਤਨਾਨ, ਨਖਲਸਤਾਨਾ ਵਿੱਚ ਤਬਦੀਲ ਹੋ ਗਏ। ਪਤਝੜਾਂ ਚ ਬਹਾਰਾਂ ਰੁਮਕਣ ਲੱਗੀਆਂ, ਪੰਛੀ ਚਹਿਚਹਾਉਣ ਲੱਗੇ ਤੇ ਮਨੁੱਖਤਾ ਗੁਣ ਗੁਣਾਉਣ ਲੱਗੀ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਰੂਹਾਨੀ ਸ਼ਖਸ਼ੀਅਤ ਦਾ ਜਲੌ ਹੀ ਐਸਾ ਸੀ ਕਿ ਆਪ ਜਿਨ੍ਹਾਂ ਰਾਹਾਂ ਤੇ ਲੰਘ ਜਾਂਦੇ ਚੁਫੇਰਾ ਅਧਿਆਤਮਿਕਤ ਦੀਆਂ ਮਹਿਕਾਂ ਦੀਆਂ ਖਸ਼ਬੂਈਆਂ ਵੰਡਣ ਲੱਗਦਾ। ਗੁਰੂ ਨਾਨਕ ਦੇ ਸਿੱਖੀ ਸਿਧਾਂਤਾਂ ਨੂੰ ਪ੍ਰਚਾਰਨ ਪ੍ਰਸਾਰਨ ਲਈ ਸੁਯਤਨ ਤਾਂ ਆਪ ਜੀ ਦੇ ਨਿੱਤ ਕਰਮ ਦੇ ਹਿੱਸੇ ਸਨ। ਗੁਰਬਾਣੀ ਪੜ੍ਹਨ, ਨਾਮ ਜਪਣ ਤੇ ਜਪਾਉਣ, ਕਿਰਤ ਕਰਨ, ਵੰਡ ਛਕਣ, ਹੱਥੀ ਸੇਵਾ ਕਰਨ ਜਿਹੇ ਅੱਮੁਲੇ ਸਿੱਖੀ - ਸਿਧਾਤਾਂ ਦਾ ਆਪ ਜੀ ਨੇ ਅਜਿਹਾ ਪ੍ਰਚਾਰ ਕੀਤਾ ਕਿ ਹਰ ਨਾਮਧਾਰੀ ਸਿੱਖ ਦੀ ਜੀਵਨ ਜਾਚ ਹੀ ਗੁਰਸਿੱਖੀ ਸਿਧਾਤਾਂ ਅਨੁਸਾਰ ਹੋ ਗਈ। ਪੋਹ ਦੀਆ ਕਕਰੀਲੀਆਂ ਰਾਤਾਂ ਦਾ ਅੰਮ੍ਰਿਤ ਵੇਲਾ ਵੀ ਸਣੇ-ਕੇਸੀ ਇਸ਼ਨਾਨ ਕਰਕੇ, ਨਾਮ ਦਾ ਰਸ ਮਾਨਣ ਤੇ ਬਾਣੀ ਪੜ੍ਹਨ ਲਈ ਸੁਖਾਵਾਂ ਜਾਪਣ ਲੱਗਾ। ਇਹੀ ਵਜਹਾ ਹੈ ਕਿ ਸਲਾਨਾ ਜਪ-ਪ੍ਰਯੋਗਾਂ ਵਿੱਚ ਤੜਕੇ ਦੋ ਵਜੇ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤਾਂ, ਇਸ਼ਨਾਨ ਕਰ ਹਜੂਰ ਦੀ ਹਜੂਰੀ ਵਿੱਚ ਬੈਠ ਰੱਬੀ ਸਰੂਰ ਦਾ ਅਨੰਦ ਮਾਣਦੀਆਂ ਰਹੀਆਂ।

ਅੰਤਰ ਜਾਤੀ ਦਾਜ ਰਹਿਤ ਵਿਆਹ, ਨਸ਼ਾ ਮੁਕਤ, ਸ਼ਾਕਾਹਾਰੀ, ਭਰੂਣ ਹੱਤਿਆ ਰਹਿਤ ਸਮਾਜ ਜੋ ਅੱਜ ਦੀ ਲੋੜ ਜਾਪਦੀ ਹੈ, ਸਤਿਗੁਰੂ ਜੀ ਨੇ ਇਹ ਸਭੋ ਕੁਝ ਕਈ ਦ੍ਹਹਾਕੇ ਪਹਿਲੋਂ ਹੀ ਨਾਮਧਾਰੀ ਸਮਾਜ ਦੀ ਸੋਚ ਵਿਚ ਅਰੋਪਿਤ ਕਰ ਦਿੱਤਾ। ਆਪਣੇ ਹੱਕ ਦਾ ਦਾਨ, ਦੂਸਰੇ ਦੇ ਹੱਕ ਦੀ ਰਾਖੀ। ਬਿਨ੍ਹਾਂ ਜਾਤ, ਮਜਹਬ, ਵਰਨ ਦੇ ਭੇਦ ਦੇ ਸਰਬੱਤ ਦੇ ਭਲੇ ਦੇ ਸੰਕਲਪ ਤੇ ਫੁੱਲ ਚੜਾਉਂਦਿਆਂ ਹਰ ਸਵਾਲੀ ਦੀ ਲੋੜ ਪੂਰੀ ਕਰਨੀ ਆਪ ਜੀ ਦਾ ਬਿਰਦ ਰਿਹਾ ਹੈ।

ਭਾਰਤ ਦੀ ਵੰਡ ਤੋਂ ਉਪਰੰਤ, ਪਾਕਿਸਤਾਨ ਤੋਂ ਉੱਜੜ ਕੇ ਆਏ ਨਾਮਧਾਰੀ ਸ਼ਰਨਾਰਥੀਆਂ ਦਾ ਮੁੜ ਵਸੇਬਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਿੱਚ

ਅਜਿਹਾ ਕੀਤਾ ਕਿ ਸਰਕਾਰੀ-ਤੰਤਰ ਵੀ ਹੈਰਾਨ ਰਹਿ ਗਿਆ। ਸਿਰਸਾ ਜੀਵਨ-ਨਗਰ ਦਾ ਇਲਾਕਾ ਰੋਹੀਆਂ, ਬੀਆਬਾਨਾਂ, ਅੱਕ ਕਰੀਰਾਂ ਦਾ ਇਲਾਕਾ ਸੀ। ਆਪ ਜੀ ਦੇ ਮਨਮਸਤਕ ਵਿੱਚ ਇਸਨੂੰ ਬਾਗ-ਬਾਨੀ ਵਿਚ ਤਬਦੀਲ ਕਰਨ ਦਾ ਸਪਨਾ ਅੰਗੜਾਈਆਂ ਲੈਣ ਲੱਗਾ। ਲੁਧਿਆਣਾ ਐਗਰੀਕਲਚਰ ਯੂਨੀਵਰਸਟੀ ਤੋਂ ਖੇਤੀ ਮਾਹਰਾਂ ਦੀ ਟੀਮ ਬੁਲਾਈ ਗਈ, ਮਿੱਟੀ ਟੈਸਟ ਕੀਤੀ ਗਈ, ਪਾਣੀ ਦੀ ਜਾਂਚ ਕੀਤੀ ਗਈ, ਵਾਤਾਵਰਨ ਦੀ ਤਪਸ਼ ਮਾਪੀ ਗਈ। ਪਰ ਖੇਤੀ ਮਾਹਰਾਂ ਦੇ ਟੈਸਟਾਂ ਦੇ ਸਾਰੇ ਨਤੀਜੇ ਹਜੂਰ ਦੇ ਚਿਤਵੇ ਸੁਪਨਿਆਂ ਦੀ ਹਾਮੀ ਨਹੀਂ ਸਨ ਭਰਦੇ। ਪਰ ਪਾਤਸ਼ਾਹ ਜੀ ਦੇ ਦ੍ਰਿੜ ਇਰਾਦੇ, ਵਿਸ਼ੇਸ਼ ਤਵੱਕੋਂ ਤੇ ਨਿੱਜੀ ਸੋਚ ਨੇ ਇਨ੍ਹਾਂ ਬੰਜਰਾਂ ਬੀਆਬਾਨਾਂ ਵਿੱਚ ਅੰਗੂਰਾਂ ਦੇ ਬਾਗ ਲਹਿਰਾ ਦਿੱਤੇ ਜਿਨ੍ਹਾਂ ਦੀ ਫਸਲ ਨੇ ਇਲਾਕੇ ਦੇ ਵਸਨੀਕਾਂ ਨੂੰ ਮਾਲਾ ਮਾਲ ਕਰ ਦਿੱਤਾ। ਫਿਰ ਉਤਸ਼ਾਹ ਦਿੱਤਾ ਕਿਨੂੰ ਉਗਾਉਣ ਲਈ, ਪੇਂਦੂ ਬੇਰ ਉਗਾਉਣ ਲਈ। ਸਭ ਕੁਝ ਉਵੇਂ ਹੀ ਇਸ ਧਰਤੀ ਤੇ ਉੱਤਰ ਰਿਹਾ ਸੀ ਜਿਵੇਂ ਕੋਈ ਕਰਾਮਾਤ ਵਾਪਰ ਰਹੀ ਹੋਵੇ। ਜਿਨ੍ਹਾਂ ਨੇ ਪੰਜਾਹ ਸਾਲ ਪਹਿਲਾਂ ਇਹ ਇਲਾਕਾ ਵੇਖਿਆ ਹੈ ਉਨ੍ਹਾ ਲਈ ਅੱਜ ਇਹ ਇਲਾਕਾ ਕਿਸੇ ਅਲੋਕਾਰਤਾ ਜਾਂ ਅਚੰਭੇ ਤੋਂ ਘੱਟ ਨਹੀਂ ਜਾਪੇਗਾ।

ਸਤਿਗੁਰੂ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਵਿਰਸੇ ਵਿਚ ਮਿਲੀ ਪਸ਼ੂ-ਧਨ ਦੀ ਪਹਿਚਾਣ ਤੇ ਸਾਂਭ-ਸੰਭਾਲ ਦਾ ਅਜਿਹਾ ਅਚੰਭੇ-ਜਨਕ ਵਿਕਾਸ ਕੀਤਾ ਕਿ ਬੁੱਚੜ ਖਾਨਿਆਂ ਨੂੰ ਜਾ ਰਹੀਆਂ ਗਊਆਂ ਛੁਡਵਾ ਕੇ ਉਨ੍ਹਾਂ ਤੋਂ ਵੀਹ ਵੀਹ ਕਿਲੋ ਦੁੱਧ ਪ੍ਰਾਪਤ ਕੀਤਾ। ਇਹ ਆਪ ਜੀ ਦੀ ਪਾਰਖੂ ਨਿਗਾਹ ਦੀ ਕਰਾਮਾਤ ਹੀ ਸੀ ਕਿ ਗਊ-ਧਨ ਦੀ ਸਾਂਭ ਸੰਭਾਲ, ਨਸਲ ਸੁਧਾਰ ਨੇ ਅਜਿਹੇ ਕ੍ਰਿਸ਼ਮੇ ਵਿਖਾਏ ਜਿਸ ਦੀਆਂ ਕੰਨਸੋਆਂ ਨੇ ਸਰਕਾਰੀ ਸੰਸਥਾਵਾਂ ਨੂੰ ਵੀ ਆਪ ਜੀ ਤੋਂ ਅਗਵਾਈ ਲੈਣ ਵਾਸਤੇ ਪਹੁੰਚ ਲਈ ਉਪਰਾਲੇ ਕਰਵਾਏ। ਆਪ ਜੀ ਨੂੰ ਗੋਪਾਲ-ਰਤਨ ਭੇਟ ਕਰ ਉਨ੍ਹਾਂ ਖੁਸ਼ੀ ਮਹਿਸੂਸ ਕੀਤੀ। ਗਊ ਸੇਵਾ ਪਰੱਤੀ ਸਤਿਗੁਰੂ ਜੀ ਦਾ ਹੁਕਮ ਹੈ ਕਿ ਮੈਂ ਗਊ ਨਾਲ ਹਿਸਾਬ ਨਹੀ ਕਰਦਾ ਕਿਉਂਕਿ ਗਊ ਮੇਰੇ ਨਾਲ ਹਿਸਾਬ ਨਹੀਂ ਕਰਦੀ। ਅੱਜ ਪੰਜਾਬ ਅਤੇ ਹਰਿਆਣਾ ਦੇ ਪਸ਼ੂ ਵਿਭਾਗਾਂ ਨੇ ਸ੍ਰੀ ਭੈਣੀ ਸਾਹਿਬ ਤੱਕ ਪਹੁੰਚ ਕਰਕੇ, ਗਊ ਨਸਲ ਸੁਧਾਰਨ ਲਈ ਯੋਗਦਾਨ ਪ੍ਰਾਪਤ ਕਰਨ ਲਈ ਉਪਰਾਲੇ ਕੀਤੇ ਤਾਂ ਕਿ ਦੁੱਧ ਦੇ ਖੇਤਰ ਵਿੱਚ ਆਤਮ ਨਿਰਭਰ ਹੋਇਆ ਜਾ ਸਕੇ।

ਸਿੱਖੀ ਸਰੂਪ ਨੂੰ ਕਾਇਮ ਦਾਇਮ ਰੱਖਦਿਆਂ ਅਤੇ ਸਿੱਖੀ ਮਰਿਯਾਦਾ ਤੇ ਪਹਿਰਾ ਦੇਂਦਿਆਂ ਅਜਿਹੀ ਹਾਕੀ ਟੀਮ ਤਿਆਰ ਕੀਤੀ, ਜਿਸ ਨੇ ਪੰਜਾਬ ਵਿੱਚ ਹੀ

ਨਹੀਂ, ਭਾਰਤ ਦੀਆਂ ਹੱਦਾਂ ਪਾਰ ਕਰਕੇ ਕੁੱਲ ਦੁਨੀਆਂ ਵਿੱਚ ਨਾਮਣਾ ਖੱਟਿਆ। ਇਕ ਸਮ੍ਹਾਂ ਅਜਿਹਾ ਵੀ ਆਇਆ ਜਦੋਂ ਨਾਮਧਾਰੀ ਹਾਕੀ ਟੀਮ ਦੀ ਕਾਰਗੁਜਾਰੀ ਵੇਖਦਿਆਂ, ਮਾਹਰਾਂ ਤੇ ਹਾਕੀ-ਪਰੇਮੀਆਂ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਭਾਰਤ ਦੀ ਹਾਕੀ ਟੀਮ ਦੀ ਜਗ੍ਹਾ ਨਾਮਧਾਰੀ ਹਾਕੀ ਟੀਮ ਨੂੰ ਹੀ ਕਿਉਂ ਨਹੀਂ ਉਲੰਪਕ ਵਿੱਚ ਭੇਜਿਆ ਜਾਂਦਾ? ਨਾਮਧਾਰੀ ਹਾਕੀ ਟੀਮ ਦੇ ਕਈ ਖਿਡਾਰੀ ਭਾਰਤ-ਨੈਸ਼ਨਲ ਤੇ ਇੰਟਰਨੈਸ਼ਨਲ ਟੀਮਾਂ ਵਿਚ ਸ਼ਾਮਲ ਕੀਤੇ ਗਏ। ਤੇ ਅੱਜ ਫਿਰ ਜੂਨੀਅਰ ਹਾਕੀ ਟੀਮ ਇਸ ਖੇਤਰ ਵਿੱਚ ਨਾਮਣਾ ਖੱਟ ਰਹੀ ਹੈ।

ਗੁਰਮਤਿ ਸੰਗੀਤ ਅਤੇ ਸ਼ਾਸਤ੍ਰੀ-ਸੰਗੀਤ ਦੇ ਖੇਤਰ ਵਿੱਚ ਅਜਿਹੇ ਪੂਰਨੇ ਪਾਏ ਕਿ ਵੱਡੇ ਵੱਡੇ ਸੰਗੀਤ ਅਚਾਰੀਆ ਆਪ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋ ਕੇ ਅਗਵਾਈ ਲੈਣ ਲੱਗੇ। ਸੰਗੀਤ ਦੀਆਂ ਪ੍ਰੱਚਲਤ ਪੁਰਾਤਨ ਵਿਧਾ ਵਿਧਾਨਾਂ ਤੋਂ ਅਗਾਂਹ ਤੁਰਦਿਆਂ ਸੰਗੀਤ ਵਿੱਚ ਅੱਧੀਆਂ, ਪੌਣੀਆਂ ਸਵਾਈਆਂ ਮਾਤਰਾਂ ਦੇ ਨਵੇਂ ਪਰਯੋਗ ਕਰਕੇ ਸੰਗੀਤ ਖੇਤਰ ਦੇ ਉਸਤਾਦਾਂ ਨੂੰ ਅਚੰਭਿਤ ਕਰ ਦਿੱਤਾ। ਤੇ ਇਨ੍ਹਾਂ ਖੰਡ-ਮਾਤਰਾਵਾਂ ਵਿੱਚ ਬੰਦਸ਼ਾਂ ਬਣਾ ਕੇ ਹੋਰ ਵੀ ਕਮਾਲ ਕਰ ਦਿੱਤੀ। ਜਦੋਂ ਇਹ ਬੰਦਿਸ਼ਾ ਸੰਗੀਤ-ਮਾਹਰਾਂ ਦੇ ਸਾਹਵੇ ਗਾਈਆਂ ਜਾਂਦੀਆਂ ਹਨ ਤਾਂ ਉਨ੍ਹਾਂ ਉਸਤਾਦਾਂ ਦੇ ਚਿਹਰੇ ਦੇ ਹਾਵ-ਭਾਵ ਅਤੇ ਹੱਥਾਂ ਦੀਆਂ ਮੁਦਰਾਵਾਂ ਦਾ ਵਰਣਨ ਲਫ਼ਜ਼ਾਂ ਵਿੱਚ ਨਹੀਂ ਕੀਤਾ ਜਾ ਸਕਦਾ। ਅੱਜ ਸ੍ਰੀ ਭੈਣੀ ਸਾਹਿਬ ਸੰਗੀਤ ਦਾ ਉਹ ਪਵਿੱਤਰ ਮੁਕਾਮ ਹੈ ਜਿਥੇ ਉਸਤਾਦ ਵਲਾਇਤ ਖਾਂ ਸਾਹਿਬ ਦੀ ਸਿਤਾਰ ਦੀ ਗੂੰਜ ਸੁਣਾਈ ਦੇਂਦੀ ਹੈ। ਉਸਤਾਦ ਅਮਜਦ ਅਲੀ ਸਾਹਿਬ ਦੀ ਸਰੋਦ ਦੀਆਂ ਟੁਣਕਾਰਾ ਸੁਣੀਆਂ ਜਾ ਸਕਦੀਆਂ ਹਨ। ਪੰਡਿਤ ਹਰੀ ਪ੍ਰਸਾਦ ਚੌਰਸੀਆ ਜੀ ਦੀ ਬੰਸਰੀ ਮਹੌਲ ਨੂੰ ਮੰਤਰ ਮੁਘਧਾ ਕਰ ਰਹੀ ਹੈ। ਪੰਡਿਤ ਸ਼ਿਵ ਕੁਮਾਰ ਜੀ ਦਾ ਸੰਤੂਰ ਫਿਜ਼ਾ ਨੂੰ ਤਰੰਗਤ ਕਰ ਰਿਹਾ ਹੈ। ਪੰਡਿਤ ਰਾਮ ਨਾਰਾਇਣ ਜੀ ਦੀ ਸਾਰੰਗੀ ਕੰਨਾਂ ਵਿੱਚ ਰਸ-ਘੋਲਦੀ ਹੈ। ਪੰਡਿਤ ਰਾਜਨ, ਸਾਜਨ ਮਿਸ਼ਰਾ-ਬੰਧੂਆਂ ਦੀ ਗਵਾਇਸ਼ ਤਨ ਮਨ ਨੂੰ ਖੇੜਾ ਦੇਂਦੀ ਹੈ। ਪੰਡਿਤ ਕਿਸ਼ਨ ਮਹਾਰਾਜ ਅਤੇ ਸ੍ਰੀ ਰਾਮ ਜੀ ਮਿਸਰ ਦਾ ਤਬਲਾ, ਆਨੰਦਮਈ ਵਾਤਾਵਰਣ ਸਿਰਜ ਰਿਹਾ ਹੈ। ਭਾਈ ਤਾਬਾ ਜੀ ਦੀਆਂ ਬੰਦਿਸ਼ਾਂ, ਭਾਈ ਹਰ਼ਨਾਮ ਸਿੰਘ ਜੀ ਦੀ ਪੁਰਾਤਨ ਕੀਰਤਨ ਸ਼ੈਲੀ, ਭਾਈ ਊਧੋ-ਖਾਂ ਸਾਹਿਬ ਦੀ ਗਉਣ-ਸ਼ੈਲੀ ਮਹੌਲ ਵਿਚ ਰਸ-ਘੋਲਦੀ ਹੈ। ਪਰਸਿਧ ਪਖਾਵਜੀ ਮੀਆਂ ਕਾਦਰ ਬਖਸ਼ ਦੀ ਪਖਾਵਜ਼ ਸ਼ੈਲੀ ਜੋ ਭਾਈ ਨਸੀਰ ਅਤੇ ਉਸਤਾਦ ਨਿਹਾਲ ਸਿੰਘ ਹੁਰਾਂ ਰਾਹੀਂ ਇਸ ਦਰਬਾਰ ਵਿੱਚ ਪਹੁੰਚੀ ਹੈ,

ਕਿਹੜਾ ਹੈ ਜਿਸਦੇ ਦਿਲ ਦੀਆਂ ਧੜਕਣਾਂ ਨੂੰ ਤਾਲ ਨਾਂ ਦੇਂਦੀ ਹੋਵੇ!

ਧਰੁਪਦ ਗਾਇਕੀ ਸ਼ਾਸ਼ਤ੍ਰੀ ਸੰਗੀਤ ਵਿੱਚ ਇਕ ਕਠਨ ਸੰਗੀਤ ਵਿਧਾ ਹੈ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਹ ਮਨ-ਪਸੰਦ ਸ਼ੈਲੀ ਹੈ। ਇਕ ਵਾਰ ਬਚਨ ਕਰਦਿਆਂ ਆਪ ਜੀ ਨੇ ਫੁਰਮਾਇਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਉਸਤਾਦਾਂ ਤੋਂ ਸਿੱਖੇ ਤਕਰੀਬਨ ਢਾਈ ਸੌ ਧਰੁਪਦ ਮੈਨੂੰ ਯਾਦ ਹਨ। ਉਨ੍ਹਾਂ ਧਰੁਪਦਾ ਦੀ ਗਿਣਤੀ ਇਸ ਤੋਂ ਅਲੱਗ ਹੈ ਜੋ ਆਪ ਜੀ ਨੇ ਆਪ ਸੰਗੀਤ-ਬੱਧ ਕੀਤੇ। ਸੰਗੀਤ ਆਪ ਜੀ ਦੀ ਰੂਹ ਦੀ ਖ਼ੁਰਾਕ ਸੀ ਸੰਗੀਤ ਕਰਦਿਆਂ ਸੁਣਦਿਆਂ ਆਪ ਜੀ ਕਦੇ ਅੱਕਦੇ ਥੱਕਦੇ ਨਹੀਂ ਸਨ। ਇਸੇ ਲਈ ਆਪ ਜੀ ਵਲੋਂ ਸਥਾਪਤ ਸੰਗੀਤ-ਘਰਾਣਾ ਉਹ ਨਾਦ ਮੰਡਲ ਹੈ ਜਿਸ ਵਿਚ ਨਾ ਲਿੰਗ ਭੇਦ ਹੈ ਨਾ ਵਰਨ ਭੇਦ, ਨਾ ਮਜ਼ਹਬੀ ਭੇਦ ਹੈ ਅਤੇ ਨਾ ਹੀ ਰੰਗ ਭੇਦ - ਸਭ ਇੱਕੋ ਇਕ ਮਹਾਂਨਾਦ ਦਾ ਸਰੂਪ ਹੈ।

ਸੰਗੀਤ ਦੇ ਖੇਤਰ ਵਿੱਚ ਬਹੁਤ ਸਾਰੀਆਂ ਸੰਗੀਤ-ਸੰਸਥਾਵਾਂ ਨੇ ਆਪ ਜੀ ਦੀ ਸੰਗੀਤ-ਜਗਤ ਨੂੰ ਦੇਣ ਲਈ ਆਪ ਜੀ ਨੂੰ ਸਰਬ-ਉੱਚ ਸੰਗੀਤ-ਸਨਮਾਨਾ ਨਾਲ ਸਨਮਾਨਿਤ ਕਰਦਿਆਂ ਮਾਣ ਮਹਿਸੂਸ ਕੀਤਾ। ਭਾਰਤ ਸੰਗੀਤ ਨਾਟਕ ਅਕੈਡਮੀ ਵਲੋਂ ਆਪਜੀ ਨੂੰ ਸੰਗੀਤ-ਫੈਲੋਸ਼ਿਪ ਪ੍ਰਦਾਨ ਕੀਤੀ ਗਈ ਅਤੇ ਸਰਬਉੱਚ ਸਨਮਾਨ ਟੈਗੋਰ-ਰਤਨ ਭੇਂਟ ਕੀਤਾ ਗਿਆ।

ਅਜ ਸ੍ਰੀ ਭੈਣੀ ਸਾਹਿਬ ਦੀ ਫਿਜ਼ਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਰੂਹਾਨੀ ਮਹਿਕ ਨਾਲ ਤਰੰਗਤ ਹੈ। ਆਪ ਜੀ ਦੀ ਸਰਬੰਗੀ ਸਖ਼ਸ਼ੀਅਤ ਦੇ ਵਿਭਿੰਨ ਰੰਗ ਚੋਫ਼ੇਰੇ ਵਿਖਾਈ ਦੇਂਦੇ ਹਨ। ਕਿਤੇ ਨਾਮ ਸਿਮਰਨ ਦਾ ਜਾਪ ਹੋ ਰਿਹਾ ਹੈ ਕਿਤੇ ਗੁਰਬਾਣੀ ਪੜ੍ਹੀ ਜਾ ਰਹੀ ਹੈ। ਕਿਸੇ ਪਾਸੇ ਗੁਰਬਾਣੀ ਗਾਇਨ ਦੀਆਂ ਆਵਾਜ਼ਾਂ ਕੰਨੀ ਪੈ ਰਹੀਆਂ ਹਨ। ਬਿਰਧ-ਸ਼ਾਲ਼ਾ ਵਿੱਚ ਬੈਠੇ ਬਿਰਧ ਘਰ ਜਿਹੇ ਸੁਖ ਮਾਣਦੇ ਧੰਨ-ਧੰਨ ਕਰ ਰਹੇ ਹਨ-ਇਕ ਇਲਾਹੀ ਸੁਪਨ-ਸਾਜ਼ ਇਕ ਰੱਬੀ ਸਾਜ਼-ਨਿਵਾਜ਼, ਗਰੀਬ-ਨਿਵਾਜ਼ੀ, ਸੱਚੀ ਪਾਤਸ਼ਾਹੀ ਦੀ ਇਬਾਰਤ ਸਾਡੇ ਦਿਲਾਂ ਤੇ ਉਕਰ ਗਿਆ ਹੈ ਜੋ ਸਾਡੀ ਜਿੰਦਗੀ ਦਾ ਅਤਿ ਕੀਮਤੀ ਸਰਮਾਇਆ ਹੈ ਤੇ ਜਿਸ ਨਾਲ ਸਾਡਾ ਭਵਿੱਖ ਅਤੇ ਸਾਡੇ ਵਾਰਸ ਇਸ ਬੇਅੰਤ ਪਾਤਸਾਹ ਲਈ ਰਿਣੀ ਰਹਿਣਗੇ.....

ਮੋਬਾਇਲ : 98158-40002



# ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਵਨ ਵਿਅਕਤੀਤਵ

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ**
**ਤਿਸ ਕੈ ਸੰਗਿ ਸਿੱਖੁ ਉਦਰੈ ਨਾਨਕ ਹਰਿ ਗੁਨ ਗਾਉ**

ਗਉੜੀ ਸੁਖਮਨੀ ਦੇ ਇਸ ਸ਼ਲੋਕ ਅਨੁਸਾਰ, ਸਤਿਗੁਰੂ ਸਤਿ-ਪੁਰਖੁ ਅਰਥਾਤ ਅਕਾਲ-ਪੁਰਖ ਅਤੇ ਉਸ ਦੀ ਬ੍ਰਹਿਮੰਡ ਵਿਆਪੀ ਮਹਾਂ-ਲੀਲ੍ਹਾ ਨੂੰ ਜਾਨਣਹਾਰ ਹੈ ਤੇ ਉਸ ਦੀ ਸੰਗਤ ਵਿਚ, ਉਸ ਦੇ ਬੇਸ਼ੁਮਾਰ ਸਿਖਾਂ ਦਾ ਉਧਾਰ ਹੋ ਜਾਂਦਾ ਹੈ। ਜਪੁ-ਬਾਣੀ ਵਿਚ ਵਰਣਨ ਹੈ ਕਿ ਕਿਵੇਂ ਇਕ ਦੋ ਜੀਭਾਂ ਤੋਂ ਲੱਖ ਹੋ ਕੇ ਅਤੇ ਉਸ ਤੋਂ ਵੀ ਵਧੇਰੇ ਗਿਣਤੀ ਵਿਚ ਲੱਖਾਂ ਤੋਂ ਵੀ ਵਧੇਰੇ ਕਰੋੜਾਂ ਦੇ ਰੂਪ ਵਿਚ, ਪ੍ਰਭੂ ਦਾ ਨਾਮ ਸਿਮਰਨ ਕਰ ਕੇ ਆਤਮਿਕ ਸ਼ਾਂਤੀ ਨੂੰ ਪ੍ਰਾਪਤ ਕਰਦੀਆਂ ਹਨ। ਇਸ ਸਾਰੇ ਨਾਮ ਦੇ ਆਤਮਿਕ ਮੰਡਲ ਦਾ ਕੇਂਦਰ ਬਿੰਦੂ ਸਤਿਗੁਰੂ ਦਾ ਪਾਵਨ ਵਿਅਕਤੀਤਵ ਹੀ ਹੁੰਦਾ ਹੈ। ਜੋ ਅਨੰਤ ਖੰਡਾਂ-ਬ੍ਰਹਿਮੰਡਾਂ ਵਿਚ ਪਸਰਿਆ ਹੋਇਆ ਹੈ। ਇਹ ਇਸ ਲਈ ਕਿ ਸਤਿਗੁਰੂ ਇਸ ਸੰਸਾਰ ਵਿਚ ਅਕਾਲ-ਪੁਰਖ ਦੇ ਨਿਰਗੁਣ ਰੂਪ ਦਾ ਸਰਗੁਣ ਸਰੂਪ ਹੈ। ਸਤਿਗੁਰੂ ਦੇ ਇਸ ਸਰਗੁਣ ਸਰੂਪ ਦਾ, ਮੇਰੇ ਵਰਗਾ ਅਲਪੱਗ ਬੁੱਧ ਜੇ ਵਰਣਨ ਕਰਨ ਲਗ ਪਵੇ ਤਾਂ ਕੀੜੀ ਦੇ ਅਕਾਸ਼ ਚੜ੍ਹਨ ਵਾਲੀ ਗੱਲ ਹੋ ਜਾਂਦੀ ਹੈ। ਪਰ ਜੇ ਗੁਰੂ ਦੀ ਮੇਹਰ ਨਦਰਿ ਹੋਵੇ ਤਾਂ ਕੀੜੀ ਦੀ ਵਡਿਆਈ ਵੀ ਤੋਲੀ ਤੇ ਨਾਪੀ ਨਹੀਂ ਜਾ ਸਕਦੀ ਤੇ ਉਹ ਵੀ ਬਿੰਦੂ ਤੋਂ ਅਨੰਤ ਤਕ ਜਾ ਪਹੁੰਚਦੀ ਹੈ। ਇਹ ਗਣਿਤ-ਵਿਗਿਆਨ ਦਾ ਮਹਾਂ-ਸੂਤਰ ਹੈ ਕਿ ਇਕ ਬਿੰਦੂ ਵੀ ਅਨੰਤ ਤਕ ਪਸਰ ਜਾਂਦਾ ਹੈ ਕਿਉਂ ਜੋ ਕੋਟ ਬ੍ਰਹਿਮੰਡਾਂ ਦਾ ਠਾਕੁਰ ਤਾਂ ਇਕ ਹੀ ਹੈ।

ਗੁਰੂ ਦੇ ਬਖਸ਼ੇ ਗਿਆਨ ਅੰਜਨ ਨਾਲ ਮਨ ਦੇ ਅਗਿਆਨ ਦੇ ਹਨੇਰ ਦਾ ਨਾਸ ਹੋ ਜਾਂਦਾ ਹੈ ਅਤੇ ਪ੍ਰਭੂ ਦੀ ਕਿਰਪਾ ਨਾਲ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ। ਇਸ ਪ੍ਰਕਾਸ਼ ਦਾ ਕਿਣਕਾ ਮਾਤਰ ਵੀ ਮਨੁੱਖ ਦੇ ਬੁੱਧ ਬਲ ਨੂੰ, ਬ੍ਰਹਿਮੰਡ ਵਿਆਪੀ ਸੱਚ ਦੀ ਵਿਆਖਿਆ ਕਰਨ ਲਈ ਸਮਰੱਥ ਕਰ ਦਿੰਦਾ ਹੈ। ਮੈਂ ਵੀ ਸਤਿਗੁਰੂ ਜੀ ਦੇ ਬਖਸ਼ੇ ਹੋਏ ਦੀਪ ਦੀ ਲੋਅ ਵਿਚ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਵਿਅਕਤੀਤਵ ਬਾਰੇ ਕੁਝ ਕਹਿ ਸਕਣ ਦਾ ਹੌਂਸਲਾ ਕਰ ਰਿਹਾ ਹਾਂ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਰੂਪ ਵਿਚ ਪਿਛਲੇ ਕਈ ਜਨਮਾਂ ਦਾ ਆਤਮਿਕ ਸੋਝੀ ਤਾਂ ਮੌਜੂਦ ਹੈ ਹੀ, ਪਰ ਆਪ ਨੇ ਵਰਤਮਾਨ ਜੀਵਨ ਕਾਲ ਵਿਚ ਜੋ ਕੁਝ ਆਪਣੇ ਗੁਰੂ-ਪਿਤਾ, ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰਛਾਇਆ ਵਿਚ ਗ੍ਰਹਿਣ ਕੀਤਾ, ਉਹ ਇਕ ਅਮੋਲਿਕ ਵਸਤ ਸੀ। ਜਿਸ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਝੋਲੀ ਵਿਚ ਪਵਾ ਕੇ ਸਾਂਭ ਲਿਆ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਪੁੱਛਣ ਉਤੇ ਕਿ ਤੁਹਾਨੂੰ ਕੀ ਚਾਹੀਦਾ ਹੈ? ਤਾਂ ਬਾਬਾ ਜਗਜੀਤ ਸਿੰਘ ਜੀ ਨੇ ਦਸਮ ਪਿਤਾ ਦੇ ਬਖਸ਼ੇ ਕਕਾਰ, ਕਛਿਹਰੇ ਵਲ ਸੰਕੇਤ ਕਰ ਦਿੱਤਾ। ਜਿਸਦਾ ਭਾਵ ਇਹ ਸੀ "ਮੈਨੂੰ ਗੁਰਸਿਖੀ ਚਾਹੀਦੀ ਹੈ"। ਤਾਂ ਗੁਰੂ-ਪਿਤਾ ਨੇ ਤਰੁੱਠ ਕੇ ਗੁਰਸਿੱਖੀ ਦੇ ਨਾਲ-ਨਾਲ ਗੁਰਸਿੱਖੀ ਦੀ ਸੰਭਾਲ ਲਈ ਗੁਰੂਪਦ ਦੀ ਜ਼ਿੰਮੇਵਾਰੀ ਵੀ ਬਖਸ਼ ਦਿੱਤੀ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਅਕਤੀਗਤ ਚਰਿੱਤਰ ਤੇ ਸ਼ੋਭਾ ਦਾ ਵਰਨਣ ਕਰਨ ਤੋਂ ਪਹਿਲਾਂ, ਨਾਮਧਾਰੀ ਮਤ ਦੇ ਉਸ ਪਿਛੋਕੜ ਉਤੇ ਝਾਤ ਪਾਉਣੀ ਜਰੂਰੀ ਪ੍ਰਤੀਤ ਹੁੰਦੀ ਹੈ ਜਿਸ ਦੇ ਆਪ ਵਾਰਸ ਹਨ। ਨਾਮਧਾਰੀ ਮਤ ਦੇ ਜਨਮਦਾਤਾ, ਸਤਿਗੁਰੂ ਰਾਮ ਸਿੰਘ ਜੀ ਦੇ ਮਹਾਨ ਵਿਅਕਤੀਤਵ ਨਾਲ ਪਿਛਲੇ ਦੋ ਸੌ ਸਾਲ ਦਾ ਇਤਿਹਾਸ ਜੁੜਿਆ ਹੋਇਆ ਹੈ। ਆਪ ਜਦੋਂ ਲਾਹੌਰ ਦਰਬਾਰ ਦੀ ਸੇਵਾ ਵਿਚ ਕੰਵਰ ਨੌਨਿਹਾਲ ਸਿੰਘ ਦੀ ਰਜਮੈਂਟ ਵਿਚ ਮੁਲਾਜ਼ਮ ਸਨ ਤਾਂ ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਤੇ ਲਾਹੌਰ ਦਰਬਾਰ ਦੀ ਸ਼ਾਨ ਸਿਖਰਾਂ ਉਤੇ ਸੀ। ਪਰ ਇਸ ਵੱਡੇ ਖੁਸ਼ਹਾਲ ਰਾਜ ਦੇ ਜਲੌਅ ਦੇ ਅੰਦਰਵਾਰ, ਇਸ ਦੇ ਪਤਨ ਦੇ ਚਿੰਨ੍ਹ ਵੀ ਅੰਤਰ-ਦ੍ਰਿਸ਼ਟੀ ਵਾਲੇ ਵਿਅਕਤੀਆਂ ਨੂੰ ਸਾਫ-ਸਾਫ ਦਿਸ ਰਹੇ ਸਨ। ਇਸ ਸ਼ਾਨ-ਸ਼ੌਕਤ ਨੂੰ ਵੇਖ ਕੇ ਅਤੇ ਕਪਟੀ ਅੰਗਰੇਜ਼ ਸਾਮਰਾਜ ਦੀਆਂ ਤਦੋਕੀਆਂ ਕੁਟਿਲ ਨੀਤੀਆਂ ਨੂੰ ਜਾਣ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਅਮਰ ਸਚਾਈ ਦੀ ਘੋਸ਼ਣਾ ਕਰ ਦਿੱਤੀ ਸੀ ਕਿ "ਇਥੇ ਕਿਸੇ ਦਿਨ ਅੰਗਰੇਜੀ ਵਾਜੇ ਵੱਜਣਗੇ"। ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਹੀ ਭਾਈ ਬੀਰ ਸਿੰਘ ਨੌਰੰਗਾਬਾਦੀ ਤੇ ਭਾਈ ਮਹਾਰਾਜ ਸਿੰਘ ਵੀ ਇਸ ਹਕੀਕਤ ਤੋਂ ਜਾਣੂ ਹੋ ਚੁਕੇ ਸਨ। ਸਤਿਗੁਰੂ ਰਾਮ ਸਿੰਘ ਜੀ ਦੀ ਭਵਿੱਖ ਬਾਣੀ ਸੱਚ ਸਿਧ ਹੋਈ ਅਤੇ ਕੇਵਲ ਇਕ ਦਹਾਕੇ ਦੇ ਸਮੇਂ ਅੰਦਰ ਹੀ ਲਾਹੌਰ ਦਰਬਾਰ ਦੀ ਸ਼ਾਨ ਦਾ ਅੰਤ ਹੋ ਗਿਆ। ਪੰਜਾਬ ਵਿਚ ਅੰਗਰੇਜ ਸਾਮਰਾਜੀਆਂ ਦਾ ਕਬਜਾ ਹੋ

ਗਿਆ। ਹਾਲਾਤ ਬਿਲਕੁਲ ਬਦਲ ਗਏ। ਆਜ਼ਾਦ ਪੰਜਾਬ ਵਿਦੇਸ਼ੀਆਂ ਦਾ ਗ਼ੁਲਾਮ ਹੋ ਗਿਆ। ਦੇਸ਼ ਦੇ ਆਕਾਸ਼ ਉਤੇ ਕਾਲੀ ਬੋਲੀ ਗ਼ੁਲਾਮੀ ਦੀ ਰਾਤ ਛਾ ਗਈ। 1857 ਵਿਚ ਜਦੋਂ ਭਾਰਤ ਦੀ ਬਰਤਾਨਵੀ ਹਕੂਮਤ ਵਿਰੁੱਧ ਅਜਾਦੀ ਦਾ ਯੁੱਧ ਛਿੜਿਆ ਤਾਂ ਆਜਾਦੀ ਦੇ ਪਰਵਾਨਿਆਂ, ਦੇਸ਼ ਭਗਤਾਂ ਦੇ ਯਤਨ ਸਫਲ ਨਾ ਹੋ ਸਕੇ ਤਾਂ ਸਤਿਗੁਰੂ ਰਾਮ ਸਿੰਘ ਉਸ ਵੇਲੇ ਡੂੰਘੀ ਸੋਚ ਵਿਚ ਮਘਨ ਸਨ। ਉਸ ਗੁਲਾਮੀ ਦੀ ਹਨੇਰੀ ਰਾਤ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਨਿਕੇ ਜਿਹੇ ਪਿੰਡ ਭੈਣੀ-ਅਰਾਈਆਂ ਵਿਖੇ ਅਜ਼ਾਦੀ ਦਾ ਦੀਪ ਜਗਾ ਦਿੱਤਾ ਜਿਸ ਨੇ ਵਿਦੇਸ਼ੀ ਸਾਮਰਾਜ ਵਿਰੁੱਧ ਸਵਤੰਤਰਤਾ ਸੰਗਰਾਮ ਦੀ ਵੱਡੀ ਲਹਿਰ ਨੂੰ ਜਥੇਬੰਦ ਕਰਨ ਦਾ ਬੀੜਾ ਚੁਕਿਆ। ਸੰਤ ਖਾਲਸਾ ਅਰਥਾਤ ਨਾਮਧਾਰੀ ਮਤ ਦੇ ਜਨਮ ਕਾਲ 1857 ਤੋਂ ਲੈ ਕੇ ਕੇਵਲ 13-14 ਸਾਲਾਂ ਵਿਚ, ਸਤਿਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ, 7 ਲੱਖ ਤੋਂ ਵੀ ਵੱਧ ਮਰਜੀਵੜੇ ਇੱਕਠੇ ਹੋ ਗਏ। 1871-72 ਦੇ ਸ਼ਹੀਦੀ ਸਾਕੇ ਇਸ ਤੱਥ ਨੂੰ ਉਜਾਗਰ ਕਰ ਰਹੇ ਸਨ ਕਿ ਉਸ ਸਮੇਂ ਦੀ ਕੂਕਾ ਲਹਿਰ ਆਪਣੇ ਠੋਸ ਅਧਾਰਾਂ ਤੇ ਖੜ੍ਹੀ ਸੀ। 1857 ਵਿਚ ਵਿਦੇਸ਼ੀ ਹਾਕਮਾਂ ਵਲੋਂ ਇਸ ਅਜ਼ਾਦੀ ਦੀ ਲਹਿਰ ਨੂੰ ਭਾਵੇਂ ਗਦਰ ਕਹਿ ਕੇ ਨਸ਼ਰ ਕੀਤਾ ਗਿਆ ਪਰ ਇਸ ਦੀ ਅਸਫਲਤਾ ਦਾ ਕਾਰਨ ਇਸ ਦਾ ਸਾਮੰਤਵਾਦੀ ਕਿਰਦਾਰ ਹੀ ਸੀ। ਸੰਸਾਰ ਪ੍ਰਸਿੱਧ ਚਿੰਤਕ ਕਾਰਲ ਮਾਰਕਸ ਨੇ ਇਸ ਨੂੰ ਆਜਾਦੀ ਦਾ ਛੋਟਾ ਜਿਹਾ ਬਿੰਦੂ ਕਹਿ ਕੇ ਸਲਾਹਿਆ ਸੀ। ਉਸ ਦਾ ਕਥਨ ਸੀ ਕਿ "ਸੁਤੰਤਰਤਾ ਦੇ ਯੁਧ ਨੂੰ ਛੇੜਨ ਵਾਲੇ ਫੌਜੀ ਸਿਪਾਹੀ ਭਾਵੇਂ ਹਾਰ ਗਏ ਸਨ ਪਰ ਇਸ ਅਜ਼ਾਦੀ ਦੀ ਜੰਗ ਨੇ ਸਮਾਂ ਪਾ ਕੇ ਵਿਰਾਟ ਰੂਪ ਧਾਰਨਾ ਹੀ ਹੈ"। ਕੌਮੀ ਸ਼ਹੀਦ ਅਜਾਦੀ ਦੀ ਖਾਤਰ ਬਲੀ ਦੇਣ ਵਾਲੇ ਮਰਜੀਵੜੇ, ਜੇਲ੍ਹਾਂ ਦੀਆਂ ਕਾਲਕੋਠੜੀਆਂ ਵਿਚ ਲੰਮੇ ਸਮੇਂ ਬੰਦ ਹੋ ਜਾਣ ਵਾਲੇ ਸੂਰਬੀਰ ਅਤੇ ਕਾਲੇ ਪਾਣੀ ਦੀਆਂ ਸਜਾਵਾਂ ਭੁਗਤਣ ਵਾਲੇ ਉਮਰ ਕੈਦੀ, ਕਿਸੇ ਸਧਾਰਣ ਮਿੱਟੀ ਦੇ ਬਣੇ ਹੋਏ ਨਹੀ ਹੁੰਦੇ ਸਗੋਂ ਉਨ੍ਹਾਂ ਦੀਆਂ ਕੁਰਬਾਨੀਆਂ ਸਮਾਂ ਪਾ ਕੇ ਰੰਗ ਲਿਆਉਂਦੀਆਂ ਹਨ। ਉਨ੍ਹਾਂ ਦੀਆਂ ਚਲਾਈਆਂ ਗਈਆਂ ਅਜ਼ਾਦੀ ਦੀਆਂ ਲਹਿਰਾਂ, ਗੁਲਾਮ ਦੇਸ਼ਾਂ ਦੀ ਹੋਣੀ, ਨੂੰ ਸੁਤੰਤਰਤਾ ਦੇ ਸੁਨਹਿਰੀ ਯੁਗ ਵਿਚ ਬਦਲ ਦਿੰਦੀਆਂ ਹਨ। 1857 ਤੋਂ ਲੈ ਕੇ 1906 ਤਕ ਦੀ ਅਧੀ ਸਦੀ ਦੇ ਸਮੇਂ ਵਿਚ ਕੂਕਾ ਲਹਿਰ ਵਲੋਂ ਕੀਤੀਆਂ ਗਈਆਂ ਕੁਰਬਾਨੀਆਂ ਦਾ ਲੇਖਾ-ਜੋਖਾ ਇਸ ਪ੍ਰਕਾਰ ਹੈ। ਤਵਾਰੀਖ ਸੰ. ਖਾਲਸਾ, ਭਾਗ-2, ਪੰਨਾ-14 ਨਾਮਧਾਰੀ ਲਹਿਰ ਦੇ ਸ਼ਹੀਦ

ਇਕ ਨਜ਼ਰ ਵਿਚ

1. 5 ਅਗਸਤ 1871 ਨੂੰ ਰਾਏਕੋਟ ਵਿਚ ਫਾਹੇ ਲਾਏ ਗਏ – 3
2. 15 ਸਤੰਬਰ 1871 ਨੂੰ ਅੰਮ੍ਰਿਤਸਰ ਫਾਹੇ ਲਾਏ ਗਏ – 4
3. 26 ਨਵੰਬਰ 1871 ਨੂੰ ਲੁਧਿਆਣਾ ਜਿਹਲ ਵਿਚ ਫਾਂਸੀ ਲਗੇ –2
4. 14 ਜਨਵਰੀ 1872 ਨੂੰ ਮਲੌਦ ਵਿਚ ਮਾਰੇ ਗਏ –2
5. 15 ਜਨਵਰੀ 1872 ਨੂੰ ਮਲੇਰਕੋਟਲੇ ਜੰਗ ਵਿਚ ਮਾਰੇ ਗਏ – 8
6. 17 ਜਨਵਰੀ 1872 ਨੂੰ ਮਲੇਰਕੋਟਲੇ ਤੋਪਾਂ ਨਾਲ ਉਡਾਏ ਗਏ–49
7. 17 ਜਨਵਰੀ 1872 ਨੂੰ ਤਲਵਾਰ ਨਾਲ ਸ਼ਹੀਦ – 1
8. 18 ਜਨਵਰੀ 1872 ਨੂੰ ਮਲੇਰਕੋਟਲੇ ਤੋਪਾਂ ਨਾਲ ਉਡਾਏ ਗਏ–16
9. 11 ਅਗਸਤ 1873 ਨੂੰ ਫੜਿਆ ਗਿਆ ਅੰਮ੍ਰਿਤਸਰ ਸਾਕੇ ਦਾ ਭਗੌੜਾ ਫਾਂਸੀ–1
10. ਕਾਲੇ ਪਾਣੀਆਂ ਵਿੱਚ ਅਤੇ ਜਲਾਵਤਨੀ ਦੌਰਾਨ ਸ਼ਹੀਦ–10
11. ਅਖੰਡ ਪਾਠ ਕਰਨ ਦੇ ਦੋਸ਼ ਵਿੱਚ ਲੁਧਿਆਣਾ ਜੇਲ੍ਹ ਵਿਚ ਸ਼ਹੀਦ–1
12. ਨਜ਼ਰਬੰਦੀ ਅਤੇ ਜੇਲ੍ਹਾਂ ਕੱਟਣ ਵਾਲੇ ਅਣਗਿਣਤ ਸ਼ਹੀਦ

ਇਹ ਗਿਣਤੀ ਤਾਂ 1906 ਤੱਕ ਦੀ ਹੈ ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਗੁਰੂ–ਪਦ ਨੂੰ ਧਾਰਨ ਕੀਤਾ ਸੀ। ਆਪ ਜੀ ਦੇ ਗੁਰੂ ਕਾਲ ਵਿਚ ਜਿੰਨੇ ਵੀ ਆਜਾਦੀ ਦੇ ਸੰਗਰਾਮ ਛਿੜੇ, ਉਨ੍ਹਾਂ ਸਭ ਵਿਚ ਨਾਮਧਾਰੀਆਂ ਦਾ ਨਿੱਗਰ ਯੋਗਦਾਨ ਵੇਖਿਆ ਜਾ ਸਕਦਾ ਹੈ। ਹਿੰਦੁਸਤਾਨ ਦੀ ਅਜਾਦੀ ਦੀਆਂ ਲਹਿਰਾਂ ਦੇ ਪ੍ਰਕਰਣ ਵਿਚ ਨਾਮਧਾਰੀਆਂ ਦਾ ਹਿੱਸਾ ਕੋਈ ਘਟ ਮਹੱਤਤਾ ਵਾਲਾ ਨਹੀ ਹੈ। ਸਿਖਾਂ ਵਲੋਂ ਚਲਾਏ ਗਏ ਮੋਰਚਿਆਂ ਭਾਵੇਂ ਗੁਰਦੁਆਰਾ ਰਕਾਬਗੰਜ ਦਾ ਮੋਰਚਾ ਹੋਵੇ ਜਾਂ ਗੁਰੂ ਕੇ ਬਾਗ ਦਾ ਮੋਰਚਾ, ਕੂਕਿਆਂ ਵੱਲੋਂ ਪਾਇਆ ਗਿਆ ਹਿੱਸਾ, ਭਾਰਤ ਦੇ ਇਤਿਹਾਸ ਦਾ ਅਭੁੱਲ ਵਿਰਸਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਵਨ ਅਵਤਾਰ (22 ਨਵੰਬਰ 1920) ਨੂੰ ਉਸੇ ਕਾਲ ਕੋਠੜੀ ਦੇ ਇਤਿਹਾਸ ਨੂੰ ਦੋਹਰਾਉਂਦਾ ਹੈ ਜਿਸ ਵਿਚ 1923 ਈ ਤੱਕ ਭੈਣੀ ਸਾਹਿਬ ਦੇ ਗੁਰਧਾਮ ਤੇ ਸਰਕਾਰੀ ਪਾਬੰਦੀਆਂ ਲੱਗੀਆਂ ਰਹੀਆਂ ਸਨ।

ਇੰਡੀਅਨ ਨੈਸ਼ਨਲ ਕਾਂਗਰਸ, ਗ਼ਦਰ ਲਹਿਰ, ਆਜ਼ਾਦ ਹਿੰਦ ਫੌਜ ਅਤੇ ਹੋਰ ਤਤਕਾਲੀ ਲਹਿਰਾਂ ਵਿਚ, ਨਾਮਧਾਰੀਆਂ ਨੇ ਸ਼ਾਨਦਾਰ ਕਰਤੱਵ ਨੂੰ ਨਿਭਾਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਬਚਪਨ ਤੇ ਯੁਵ-ਅਵਸਥਾ ਵਿਚ ਇਨ੍ਹਾਂ ਕੌਮੀਂ ਲਹਿਰਾਂ ਅਤੇ ਨਾਮਧਾਰੀ ਮੱਤ ਦੇ ਇਤਿਹਾਸ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਵਲੋਂ ਨਿਭਾਈ ਗਈ ਸੇਵਾ ਨੂੰ ਸੁਚੇਤ ਰੂਪ ਵਿਚ ਨਿਹਾਰਿਆ ਹੈ। ਖੁਦ ਸਰਗਰਮ ਹਿੱਸੇਦਾਰੀ ਵੀ ਕੀਤੀ। ਨਾਮਧਾਰੀ ਸਤਿਗੁਰੂ ਸਾਹਿਬਾਨ ਦੇਸ਼ ਵਾਸੀਆਂ ਦੇ ਹਰ ਸੁੱਖ ਦੁੱਖ ਵਿਚ ਸ਼ਰੀਕ ਰਹੇ ਸਨ। ਵੱਡੇ-ਵੱਡੇ ਹਵਨ ਯੱਗ ਰਚ ਕੇ ਗਊ-ਗਰੀਬ ਦੀ ਰਖਿਆ ਵਿਚ ਸਹਾਈ ਹੋਏ ਹਨ। ਵਿਦੇਸ਼ੀ ਸਰਕਾਰ ਦੀ ਈਨ ਕਦੇ ਨਹੀ ਮੰਨੀ। 1947 ਈ: ਦੀ ਦੇਸ਼ ਵੰਡ ਸਮੇਂ ਉੱਜੜੇ ਪੁੱਜੜੇ ਲੋਕਾਂ ਦੇ ਮੁੜ ਵਸੇਬੇ ਵਿਚ, ਸਤਿਗੁਰੂ ਪਰਤਾਪ ਸਿੰਘ ਜੀ ਦੇ ਨਾਲ ਬਾਬਾ ਜਗਜੀਤ ਸਿੰਘ ਵੀ ਤਨੋ-ਮਨੋ ਲੋਕ ਸੇਵਾ ਵਿਚ ਜੁਟੇ ਰਹੇ। ਇਹ ਹੈ ਉਹ ਕੌਮੀ ਵਿਰਸਾ ਜਿਸਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਮ ਵਿਅਕਤੀਤਵ ਨੂੰ ਫੌਲਾਦੀ ਸੱਚੇ ਵਿਚ ਢਾਲ ਦਿਤਾ। ਆਪ 22 ਅਗਸਤ 1959 ਨੂੰ ਨਾਮਧਾਰੀ ਗੁਰੂ ਤਖ਼ਤ ਨੂੰ ਸੰਭਾਲਣ ਦੇ ਅਧਿਕਾਰੀ ਬਣੇ। ਆਪ ਜੀ ਨੇ ਆਪਣੇ ਗੁਰੂ ਕਾਲ ਵਿਚ ਆਪਣੇ ਕਰੱਤਵਾਂ ਰਾਹੀਂ ਇਹ ਸਿੱਧ ਕਰ ਦਿੱਤਾ ਹੈ ਕਿ ਨਾਮਧਾਰੀ ਪੰਥ ਆਪ ਜੀ ਦੀ ਸਰਪ੍ਰਸਤੀ ਵਿਚ ਹਿਮਸਿਖਰਾਂ, ਦੀਆਂ ਉਚਾਈਆਂ ਦੀਆਂ ਟੀਸੀਆਂ ਨੂੰ ਛੋਹ ਚੁੱਕਾ ਹੈ। ਆਪ ਜੀ ਦੀ ਮਨੋਹਰ ਸ਼ਖ਼ਸੀਅਤ ਆਪ ਜੀ ਦੇ ਗੁਰੂ ਕਾਲ ਵਿਚ ਦੂਣ ਸਵਾਈ ਹੋ ਕੇ ਰੌਸ਼ਨ ਹੋਈ।

10 ਸਤੰਬਰ 1959 ਨੂੰ ਸ਼੍ਰੀ ਭੈਣੀ ਸਾਹਿਬ ਵਿਖੇ ਜਨ-ਸਮੂਹ ਦੇ ਵਿਸ਼ਾਲ ਇਕੱਠ ਵਿਚ ਜਦੋਂ ਆਪ ਰਸਮੀ ਤੌਰ ਤੇ ਗੁਰੂ-ਗਦੀ ਉਪਰ ਬਿਰਾਜਮਾਨ ਹੋਏ ਤਾਂ ਕਾਮਰੇਡ ਸੋਹਣ ਸਿੰਘ ਜੋਸ਼ ਨੇ ਆਪਣੇ ਸੰਬੋਧਨ ਵਿਚ ਠੀਕ ਹੀ ਕਿਹਾ ਸੀ ਕਿ "ਇਹ ਗੁਰੂ-ਗੱਦੀ ਫੁਲਾਂ ਦੀ ਸੇਜ ਨਹੀਂ, ਕੰਡਿਆਲੀ ਵੀ ਹੈ"।ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰੂ ਕਾਰਜ ਨੂੰ ਸੰਭਾਲਿਆ, ਉਸ ਸਮੇਂ ਨਾਮਧਾਰੀ ਦਰਬਾਰ ਉਤੇ 20-22 ਅਦਾਲਤੀ ਮੁਕਦੱਮੇ ਚਲ ਰਹੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਹਿਣਸ਼ੀਲਤਾ, ਉਦਾਰਤਾ ਤੇ ਮਿਕਨਾਤੀਸੀ ਸ਼ਖ਼ਸੀਅਤ ਨੇ ਦੋਖੀਆਂ ਦੇ ਹਿਰਦੇ ਨੂੰ ਵੀ ਮੋਹ ਲਿਆ ਅਤੇ ਆਪ ਜੀ ਦੀ ਦੂਰਦਰਸ਼ਿਤਾ ਰਾਹੀਂ ਇਨ੍ਹਾਂ ਸਾਰੇ ਝਗੜੇ ਬਖੇੜਿਆਂ ਦਾ ਅੰਤ ਹੋ ਗਿਆ।

ਸਤਿਗੁਰੂ ਜੀ ਦੀ ਪਾਵਨ ਹਸਤੀ ਵਿਚ ਸੇਵਾ ਤੇ ਪਰ-ਉਪਕਾਰ ਦੇ ਸਦਗੁਣ ਫੁਲਾਂ ਵਿਚ ਖੁਸ਼ਬੂ, ਮਹਿਕ ਵਾਂਗ ਸਮਾਏ ਹੋਏ ਸਨ। ਜਿਨ੍ਹਾਂ ਲੋਕਾਂ ਨੇ ਸਤਿਗੁਰੂ ਜੀ ਨੂੰ ਹਜ਼ੂਰੀ ਦਿਵਾਨ ਸਥਾਨਾਂ ਵਿਚ ਝਾੜੂ ਮਾਰਦਿਆਂ ਹੋਇਆ, ਲੰਗਰ ਵਰਤਾਦਿਆਂ ਹੋਇਆ, ਸੰਗਤਾਂ ਦੇ ਭਾਂਡੇ ਮਾਂਜਦੀਆਂ, ਉੱਚੇ ਟਿੱਬਿਆਂ ਨੂੰ ਪੱਧਰਿਆਂ ਕਰਦਿਆਂ ਹੋਇਆਂ ਤੇ ਮਸਤਾਨ ਗੜ੍ਹ ਦੇ ਦਲਦਲਾਂ ਨੂੰ ਮੌਲਦੇ ਬਾਗਾਂ ਦੀ ਧਰਤੀ ਵਿਚ ਬਦਲਦਿਆਂ ਵੇਖਿਆ ਹੈ, ਉਹ ਆਪ ਜੀ ਦੀ ਉਸਾਰੂ ਬਿਰਤੀ ਨੂੰ ਵੇਖ ਕੇ ਧੰਨ ਧੰਨ ਕਰ ਉਠਦੇ ਹਨ। ਜਿਹੜੇ ਕਾਰਜਾਂ ਨੂੰ ਸਰਕਾਰਾਂ ਸਿਰ੍ਹੇ ਨਹੀ ਸੀ ਚਾੜ੍ਹ ਸਕੀਆਂ - ਉਹ ਆਪ ਜੀ ਦੀ ਰਹਿਨੁਮਾਈ ਵਿਚ ਪੂਰੇ ਹੁੰਦੇ ਵੇਖ ਕੇ ਆਪ-ਮੁਹਾਰੇ ਹੀ ਬਲਿਹਾਰ ਬਲਿਹਾਰ ਕਹਿਣਾ ਪੈਂਦਾ ਹੈ। ਆਪ ਜੀ ਦੀ ਨਾਮ-ਸਾਧਨਾ ਅਤੇ ਦਿਨਚਰਿਆ ਦਾ ਵੀ ਵਿਲੱਖਣ ਉਦਾਹਰਣ ਹੈ। ਜਿਨ੍ਹਾਂ ਨੂੰ ਸਤਿਗੁਰੂ ਜਣਾਉਂਦਾ ਹੈ, ਉਹ ਹੀ ਇਸ ਕਰਾਮਾਤੀ ਰਹੱਸ ਨੂੰ ਸਮਝ ਸਕਦੇ ਹਨ। ਜਿਸ ਪ੍ਰਕਾਰ ਸਤਿਗੁਰੂ ਰਾਮ ਸਿੰਘ ਜੀ ਦਵਾਰਾ ਸਦਾ ਵਰਤ ਲੰਗਰ ਸਾਧ ਸੰਗਤ ਦੀ ਨਿਰੰਤਰ ਸੇਵਾ ਕਰ ਰਿਹਾ ਹੈ, ਉਸੇ ਤਰਾਂ ਆਪ ਜੀ ਦਾ ਨਾਮ ਦਾ ਭੰਡਾਰਾ, ਨਾਮ-ਸਿਮਰਨ ਦੀ ਝੀਣੀ ਬਾਣ ਬਰਖਾ ਕਰ ਕੇ ਇਕੋ ਸਮੇਂ ਹਜਾਰਾਂ ਦੀ ਗਿਣਤੀ ਵਿਚ, ਹਿਰਦਿਆਂ ਵਿਚ ਠੰਡ ਵਰਤਾ ਰਿਹਾ ਹੈ। ਅਗੰਮੀ ਪ੍ਰੇਰਨਾ, ਉਤਸ਼ਾਹ ਅਤੇ ਸੁੱਚੀ ਕਿਰਤ ਦੀ ਚੇਤੰਨਤਾ ਨੂੰ ਜਾਗਰੂਕ ਕਰ ਧਰਤੀ ਦੇ ਨਵ-ਨਿਰਮਾਣ ਵਿਚ ਸਹਾਈ ਹੋ ਰਿਹਾ ਹੈ।

ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨਾਂ ਦੇ ਜਲੌ, ਸ਼ਾਨ ਤੇ ਸ਼ੋਭਾ ਕਿੰਨ੍ਹੀ ਵਿਸਮਾਦ ਜਨਕ ਹੁੰਦੀ। ਹਜ਼ਾਰਾਂ ਦੀ ਹਾਜਰੀ ਵਿਚ ਸਾਧ ਸੰਗਤ ਸ਼ਾਂਤ ਚਿਤ ਮੁਦਰਾ ਵਿਚ ਨਾਮ-ਸਿਮਰਨ ਕਰਦੀ। ਕਿਤੇ ਵੀ ਕੋਈ ਸ਼ੋਰ ਨਹੀਂ, ਪਰਮ ਸ਼ਾਂਤੀ ਵਸ ਰਹੀ ਹੈ। ਨਾਲੋ-ਨਾਲ ਸਤਿਗੁਰੂ ਪਰਤਾਪ ਸਿੰਘ ਜੀ ਦੇ ਮਨੋਹਰ ਬਚਨਾਂ ਨੂੰ ਸਰਵਣ ਵੀ ਕਰ ਰਹੀ ਹੈ। ਆਪ ਦੇ ਹਜ਼ੂਰ ਕੀਰਤਨ ਸਮੇਂ ਤੰਤੀ ਸਾਜਾਂ ਦਾ ਵਾਦਨ ਕਰ ਰਹੇ, ਸ਼ੁਧ ਰਾਗਾਂ ਵਿਚ ਕੀਰਤਨ ਕਰ ਰਹੇ, ਰਾਗੀਆਂ ਦੀਆਂ ਕਈ-ਕਈ ਜੋੜੀਆਂ ਸਮੇਤ, ਅਨਹਦ ਨਾਦ ਦੀ ਝੁਣਕਾਰ ਦੇ ਦੈਵੀ ਮਾਹੌਲ ਨੂੰ ਸਿਰਜਦੀਆਂ, ਨਵੇਂ ਨਵੇਂ ਅਵਿਸ਼ਕਾਰਾਂ ਦੀਆਂ ਤਾਲਗਤੀਆਂ ਨਾਲ ਸੋਦਰੀ ਰਾਗ ਦੇ ਪਾਰ-ਗਰਾਮੀ ਆਤਮਿਕ ਮੰਡਲਾਂ ਵਿਚ ਪਹੁੰਚ ਕੇ ਮਧੁਰ ਵਿਸਮਾਦੀ ਲਰਜ਼ਾਂ ਛੇੜ ਕੇ ਉੱਚ ਅਨਹਦ-ਨਾਦ ਦੀਆਂ ਧੁਨਾ ਉਤਪਨ ਕਰਦੀਆਂ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦੇ ਹੋਲੇ ਮੇਲੇ ਤਾਂ ਵੱਡੇ ਉਤਸਵ ਬਣ ਗਏ ਹਨ। ਸਵ: ਪ੍ਰੋ ਪੂਰਨ ਸਿੰਘ ਨੇ ਕਿਸੇ ਸਮੇਂ ਉਲੇਖ ਕੀਤਾ ਸੀ ਕਿ ਦਸ਼ਮੇਸ਼ ਜੀ ਦੇ ਆਨੰਦਪੁਰ ਸਾਹਿਬ ਦੇ ਮਹਾਨ ਪੁਰਬ ਦੀਆਂ ਆਨੰਦ ਪੂਰੀ ਖੁਸ਼ੀਆਂ ਹੁਣ ਸ੍ਰੀ ਭੈਣੀ ਸਾਹਿਬ ਦੇ ਦਿਵਾਨਾਂ ਵਿਚ ਵੇਖੀਆਂ ਜਾ ਸੱਕਦੀਆਂ ਹਨ।

ਸਤਿਗੁਰੂ ਪਰਤਾਪ ਸਿੰਘ ਦੇ ਸਮੇਂ ਭੈਣੀ ਸਾਹਿਬ ਦਾ ਛੋਟਾ ਜਿਹਾ ਗ੍ਰਾਮ ਕੱਚੇ ਕੋਠਿਆਂ ਦਾ ਛੋਟਾ ਜਿਹਾ ਸਮੂਹ ਸੀ ਪਰ ਜਿਸ ਦੇ ਦਰਸ਼ਨ ਕਰ ਕੇ ਭਾਰਤ ਦੇ ਰਾਸ਼ਟਰੀ ਨੇਤਾ ਸ੍ਰੀ ਕੇ.ਐਮ. ਮੁਨਸ਼ੀ ਨੇ ਵੀ ਕਹਿ ਦਿੱਤਾ ਸੀ ਕਿ ਇਹ ਵੇਦਾਂ ਦੇ ਸਮੇਂ ਦਾ ਰਿਸ਼ੀਧਾਮ ਹੈ, ਪਰ ਜਦੋਂ ਅਸੀਂ ਵਰਤਮਾਨ ਸਮੇਂ ਇਸ ਨਗਰੀ ਦੇ ਨਵ-ਨਿਰਮਾਣ ਨੂੰ ਜੋ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ ਸਿਰ੍ਹੇ ਚੜ੍ਹਿਆ ਹੈ, ਵੇਖ ਕੇ ਅਤੇ ਇਸ ਦੀ ਨਵੀਂ ਨੁਹਾਰ ਅਤੇ ਨਵ-ਨਿਰਮਾਣ ਨੂੰ ਤੱਕ ਕੇ ਦੰਗ ਰਹਿ ਜਾਂਦੇ ਹਾਂ ਕਿ ਕਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਇਥੇ ਪ੍ਰਤਾਪ ਮੰਦਰ, ਹਰੀ ਮੰਦਰ, ਅਕਾਲ ਬੁੰਗਾ, ਮਿਨੀਏਚਰ ਪਾਰਕ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਸਥਾਪਿਤ ਸਦਾ ਵਰਤ ਲੰਗਰ, ਆਪਣੀ ਵਿਸ਼ਾਲਤਾ ਤੇ ਸੇਵਾ ਦੀ ਸਮਰੱਥਾ ਦੀ ਸਿਖਰ ਤੇ ਪਹੁੰਚ ਚੁੱਕਾ ਹੈ। ਕੇਵਲ ਇੱਥੇ ਹੀ ਬਸ ਨਹੀ ਅਸ਼ਟ-ਭੁਜਾ ਰਾਮ ਸਰੋਵਰ, ਸਤਿਗੁਰੂ ਪਰਤਾਪ ਸਿੰਘ ਜੀ ਦਾ ਗੋਲ ਮੰਦਰ ਤੇ ਹੋਰ ਅਨੇਕ ਯਾਦਗਾਰੀ ਸਥਾਨ ਨਵੇਂ ਸੁੰਦਰ ਭਵਨਾਂ ਦੀ ਸ਼ਾਨਦਾਰ ਇਮਾਰਤ ਸਾਜੀ ਦਾ ਅਜਿਹਾ ਦ੍ਰਿਸ਼ ਪੇਸ਼ ਕਰ ਰਹੇ ਹਨ ਜਿਸ ਵਿਚ ਸਨਾਤਨਤਾ ਦੀ ਦਿੱਖ ਨੂੰ ਕਾਇਮ ਰੱਖ ਕੇ ਇਨ੍ਹਾਂ ਦੀ ਨਵੀ ਸ਼ਾਨ ਨੂੰ ਨਿਹਾਰਿਆ ਜਾ ਸਕਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ-ਸਥਾਨ ਅਜ ਨਵੇ ਦਰਸ਼ਨੀ ਸਰੂਪ ਵਿਚ ਗੁਰੂ ਘਰ ਦੀ ਸ਼ਾਨ ਨੂੰ ਦੋਬਾਲਾ ਕਰ ਰਿਹਾ ਹੈ। ਕੇਵਲ ਇੱਥੇ ਹੀ ਬਸ ਨਹੀ ਅੱਜ ਭੈਣੀ ਸਾਹਿਬ ਨੂੰ ਜਾਂਦੇ ਉਹ ਰਸਤੇ ਜੋ ਕਦੀ ਸਰਕੰਡਿਆਂ ਦੇ ਕੱਚੇ ਪਹੇ ਸਨ ਹੁਣ ਵੱਡੀਆਂ, ਖੁੱਲੀਆਂ ਚੋੜੀਆਂ ਸੜਕਾਂ ਵਿਚ ਬਦਲ ਗਏ ਹਨ। ਕੇਵਲ ਪਰਤਾਪ ਮੰਦਰ ਜਿਸਦੀ ਛਤ ਬਿਨਾਂ ਥੰਮਾਂ ਨਿਰਮਿਤ ਕੀਤੀ ਗਈ ਹੈ, ਹੇਠ ਹਜਾਰਾਂ ਦੀ ਗਿਣਤੀ ਵਿਚ ਸਾਧ ਸੰਗਤ ਬੈਠ ਕੇ ਗੁਰੂ ਘਰ ਦੇ ਕੀਰਤਨ ਨੂੰ ਅਤੇ ਗੁਰੂ ਦਰਸ਼ਨ ਦੇ ਸੁਭਾਗ ਨੂੰ ਪ੍ਰਾਪਤ ਕਰ ਕੇ ਤ੍ਰਿਪਤ ਹੋ ਰਹੀ ਹੈ। ਸ਼੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਦੁਧਾਰੂ ਗਊਆਂ ਦੇ ਦੁਧ ਦੇ ਉਤਪਾਦਨ ਵਿਚ ਰਿਕਾਰਡ ਤੋੜ ਦੁੱਧ ਦੇ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ

'ਗੋਪਾਲ-ਰਤਨ' ਦੇ ਸਰੂਪ ਵਿਚ ਉਜਲਾ ਕਰ ਰਹੀਆਂ ਹਨ। ਸਤਿਗੁਰੂ ਜੀ ਦੀ ਨਿਗਰਾਨੀ ਤੇ ਸਰਪ੍ਰਸਤੀ ਵਿਚ ਵੱਡੇ-ਵੱਡੇ ਫਾਰਮ਼ਾਂ ਵਿਚ ਜੈਵੀ ਖੇਤੀ ਦਾ ਉਤਪਾਦਨ ਕੀਤਾ ਜਾ ਰਿਹਾ ਹੈ ਜੋ ਰਸਾਇਣਕ ਖਾਦਾਂ ਦੀ ਵਰਤੋਂ ਤੋਂ ਸੁਰਖਿਅਤ ਰਹਿ ਕੇ ਕੇਵਲ ਪੁਰਾਤਨ ਪ੍ਰਚਲਿਤ ਢੰਗ ਦੀ ਗੋਬਰ-ਖਾਦ ਦੀ ਵਰਤੋਂ ਕਰ ਕੇ ਰਿਕਾਰਡ ਤੋੜ ਸਬਜ਼ੀਆਂ, ਫਲਾਂ ਅਤੇ ਨਾਮਧਾਰੀ ਬੀਜ ਫਾਰਮਾਂ ਦੇ ਬੀਜਾਂ ਦੇ ਉਤਪਾਦਨ ਰਾਹੀਂ ਨਵੇਂ ਯੁਗਾਂ ਦਾ ਸੰਦੇਸ਼ ਦੇ ਰਹੀਆਂ ਹਨ। ਇਸ ਦਾ ਇਕ ਹੋਰ ਉਦਾਹਰਣ ਬੰਗਲੌਰ ਕਰਨਾਟਕ ਪ੍ਰਦੇਸ਼ ਦਾ ਵਿਸ਼ਾਲ ਉਪਜਾਊ ਖਿੱਤਾ ਹੈ ਜੋ ਸਤਿਗੁਰੂ ਜੀ ਦੀ ਪ੍ਰਗਤੀਸ਼ੀਲ ਉਪਜਾਊ ਦ੍ਰਿਸ਼ਟੀ ਦਾ ਨਵਾਂ ਕਰਿਸ਼ਮਾਂ ਹੈ ਜਿਸ ਦੀ ਸੇਵਾ-ਸੰਭਾਲ ਦਾ ਕਾਰਜ, ਸ੍ਰੀ ਉਦੈ ਸਿੰਘ ਜੀ ਕਰ ਰਹੇ ਹਨ। ਪਰ ਇਸ ਦੀ ਉਸਾਰੂ ਸੋਚ ਪਿਛੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਲਖੱਣ ਸੂਝ-ਬੂਝ ਕਰਮਸ਼ੀਲ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੌਂਪੇ ਗਏ ਕਾਰਜਾਂ ਨੂੰ ਸਿਰ੍ਹੇ ਚਾੜਦਿਆਂ ਹੋਇਆ, ਆਪ ਜੀ ਨੇ ਜਿਸ ਪ੍ਰਕਾਰ ਨਾਮਧਾਰੀ ਸ਼ਹੀਦਾਂ ਦੇ ਸਥਾਨਾਂ ਦਾ ਨਵ-ਨਿਰਮਾਣ ਕੀਤਾ ਹੈ, ਉਹ ਵੀ ਇਕ ਹੋਰ ਹਾਸਲ ਹੈ ਜੋ ਸਤਿਗੁਰੂ ਜੀ ਦੇ ਸ਼ੁਭ ਨਾਮ ਨਾਲ ਆ ਜੁੜਦਾ ਹੈ।

ਸਤਿਗੁਰੂ ਜੀ ਦੇ ਸੇਵਾ-ਭਾਵ ਦਾ ਹੋਰ ਉਦਾਹਰਣ ਤੱਕਣਾਂ ਹੋਵੇ ਤਾਂ ਜਿਸ ਤਰਾਂ ਆਪ ਨੇ ਸਿਰ ਤੇ ਕਾਰ ਦਾ ਬਾਟਾ ਚੁਕ ਕੇ ਸੰਗਤਾਂ ਨਾਲ ਸ਼੍ਰੀ ਹਰਿਮੰਦਰ ਸਾਹਿਬ ਤੇ ਅਮ੍ਰਿਤਸਰ ਦੇ ਦੁਰਗਿਆਣਾ ਮੰਦਰ ਦੀ ਕਾਰ ਸੇਵਾ ਆਪ ਕੀਤੀ ਤੇ ਨਾਮਧਾਰੀ ਸੰਗਤ ਤੋਂ ਕਰਵਾਈ ਹੈ ਉਹ ਸਤਿਗੁਰੂ ਜੀ ਦੀ ਧਰਮ ਨਿਰਪੇਖ ਤੇ ਅਸੰਪ੍ਰਦਾਇਕ ਵਿਅਕਤੀਤਵ ਦਾ ਹੀ ਨਿਵੇਕਲਾ ਪ੍ਰਮਾਣ ਹੈ। ਸਤਿਗੁਰੂ ਜੀ ਦੇ ਵੱਡ-ਉਪਕਾਰ ਅਤੇ ਸੇਵਾ-ਭਾਵ ਦਾ ਇਕ ਹੋਰ ਸਤੰਭ ਲੁਧਿਆਣਾ ਵਿਖੇ ਸਥਾਪਿਤ ਸਤਿਗੁਰੂ ਪਰਤਾਪ ਸਿੰਘ ਅਪੋਲੋ ਹਸਪਤਾਲ ਹੈ ਜਿਸ ਉਤੇ ਅਰਬਾਂ ਦਾ ਖਰਚ ਕੇਵਲ ਗੁਰੂ ਖਜਾਨੇ ਤੇ ਗੁਰੂ ਦੀ ਸਾਧ ਸੰਗਤ ਦੀ ਤਿਲ ਫੁੱਲ ਦੀ ਕੀਤੀ ਗਈ ਸੇਵਾ ਰਾਹੀਂ ਹੋਂਦ ਵਿਚ ਆਇਆ।

ਅੱਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾਂ ਖੰਡਾਂ-ਬ੍ਰਹਿਮੰਡਾਂ ਵਿਚ ਪ੍ਰਕਾਸ਼ਮਾਨ ਹੈ ਜਿਥੋਂ ਦੀ ਨਾਮਧਾਰੀ ਸੰਗਤ ਸਤਿਗੁਰੂ ਦੀ ਕਿਰਪਾ ਦ੍ਰਿਸਟੀ ਦਵਾਰਾ ਲਾਈਆਂ ਗਈਆਂ ਉਹ ਫੁਲਵਾੜੀਆਂ ਹਨ ਜਿਨ੍ਹਾਂ ਦੇ ਟਹਿਕਦੇ ਗੁਲਾਬਾਂ ਦੀ ਸੁਗੰਧੀ ਸੁਤੇ-ਸਿੱਧ ਹੀ ਹਰ ਪ੍ਰਾਣੀ ਤੇ ਦਰਸ਼ਕਾਂ ਨੂੰ ਮੋਹ ਲੈਂਦੀ ਹੈ।

ਸਤਿਗੁਰੂ ਜੀ ਦੀ ਦ੍ਰਿੜਤਾ ਤੇ ਆਪਣੀ ਸੁੱਚ ਸੋਧ ਵਿਚ ਸਥਿਰ ਹੋਣ ਦਾ ਇਕ ਉਦਾਹਰਣ, ਉਨ੍ਹਾਂ ਦੇ ਦਿਲ ਦੀ ਸਰਜਰੀ ਸੀ, ਜਿਸ ਵਿਚ ਆਪ ਦਾ ਆਦੇਸ਼ ਸੀ ਕਿ ਸਰੀਰ ਦੇ ਇਕ ਵੀ ਰੋਮ ਨੂੰ ਕੱਟਣ ਤੋਂ ਬਿਨਾਂ ਇਹ ਅਪਰੇਸ਼ਨ ਸਿਰੇ ਚੜਨਾ ਚਾਹੀਦਾ ਹੈ। ਅਸਟਰਲੀਆ ਦੇ ਇਕ ਸਰਜਨ ਨੇ ਸਤਿਗੁਰੂ ਜੀ ਦੀ ਪ੍ਰਗਟਾਈ ਗਈ ਇੱਛਾ ਅਨੁਸਾਰ ਹੀ ਇਹ ਅਪਰੇਸ਼ਨ ਸਿਰੇ ਚਾੜ੍ਹਿਆ ਸੀ।

ਸ਼੍ਰੀ ਸਤਿਗੁਰੂ ਜੀ ਐਸੇ ਪਾਵਨ ਵਿਅਕਤੀਤਵ ਦੇ ਸੁਆਮੀ ਹਨ ਜਿਨ੍ਹਾਂ ਦੇ ਦਰਸ਼ਨਾਂ ਲਈ ਸਾਧਾਰਨ ਕਿਰਤੀ ਤੋਂ ਲੈਕੇ ਉਚ ਪਦਵੀਆ ਤੇ ਬਿਰਾਜਮਾਨ ਵਿਸ਼ਵ ਪੱਧਰ ਦੇ ਮਹਾਨ ਵਿਅਕਤੀ ਆਪ ਜੀ ਦੀ ਚਰਨ ਧੂੜ ਨੂੰ ਮਸਤਕ ਤੇ ਲਾ ਕੇ ਆਪਣਾ ਸੁਭਾਗ ਸਮਝਦੇ ਸਨ।

ਸਤਿਗੁਰੂ ਜੀ ਦੇ ਚਰਨ ਕੰਵਲਾਂ ਦੇ ਭੌਰੇ ਕਈ ਮੰਡਲਾਂ ਤੋਂ ਆ ਕੇ ਗੁਰੂ ਦਰਸ਼ਨ ਤੇ ਆਪ ਦੀ ਵਡਮੁੱਲੀ ਸੰਗਤ ਦਾ ਲਾਭ ਉਠਾਉਂਦੇ ਰਹੇ ਹਨ।

ਸਤਿਗੁਰੂ ਜੀ ਦੇ ਗੁਰੂ-ਤਖਤ ਦੀ ਪਰਿਕਰਮਾਂ ਕਿਸ-ਕਿਸ ਨੇ ਨਹੀ ਕੀਤੀ। ਭਾਰਤ ਦੇ ਰਾਸ਼ਟਰੀ ਸੰਗੀਤਕਾਰ ਤਾਂ ਆਪ ਜੀ ਨੂੰ ਸੰਗੀਤ ਸਮਰਾਟ ਕਹਿ ਕੇ ਸੰਬੋਧਨ ਕਰਦੇ ਸਨ। ਅਤੇ ਕਈ ਹੋਰ ਭਾਰਤ ਦੇ ਨਾਮੀ ਗਰਾਮੀ ਕਲਾਕਾਰ ਸ਼੍ਰੀ ਭੈਣੀ ਸਾਹਿਬ ਪੁੱਜ ਕੇ ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਤੇ ਆਪਣੀ ਉਚ ਕੋਟੀ ਦੀ ਸੰਗੀਤ ਕਲਾ ਦਾ ਪ੍ਰਦਰਸ਼ਨ ਕਰ ਕੇ ਆਤਮਿਕ ਤ੍ਰਿਪਤੀ ਅਨੁਭਵ ਕਰਦੇ ਸਨ। ਪੰਜਾਬ ਵਿਚ ਹਰਵਲੱਭ ਦਾ ਵਾਰਸ਼ਿਕ ਸੰਗੀਤ ਸੰਮੇਲਨ, ਭਾਰਤ ਦੇ ਸੰਗੀਤਕਾਰਾਂ ਦਾ ਮਹਾਨ ਕੁੰਭ ਹੁੰਦਾ ਹੈ, ਜਿਥੇ ਸਤਿਗੁਰੂ ਜੀ ਆਪ ਪੁੱਜ ਕੇ ਇਸ ਮੇਲੇ ਦੇ ਪ੍ਰਬੰਧਕਾਂ ਤੇ ਕਲਾਕਾਰਾਂ ਨੂੰ, ਆਪਣੀਆਂ ਸ਼ੁਭ ਕਾਮਨਾਵਾਂ ਭੇਟ ਕਰਦੇ ਸਨ ਨਾਲ ਹੀ ਨਿਯਮਿਤ ਤੌਰ ਤੇ ਉਨ੍ਹਾਂ ਦੀ ਮਾਇਕ ਸਹਾਇਤਾ ਵੀ ਕਰਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿਚ ਕੋਈ ਧਾਰਮਿਕ ਵਿਤਕਰਾ ਜਾਂ ਪੱਖਪਾਤ ਨਹੀਂ ਸੀ। ਸਤਿਗੁਰੂ ਜੀ ਦਾ ਬਚਨ ਹੈ ਕਿ ਹਰ ਕੋਈ ਆਪਣੇ ਧਾਰਮਿਕ ਇਸ਼ਟ ਪ੍ਰਤੀ ਪੱਕਾ ਰਹਿ ਕੇ ਘੱਟੋ-ਘੱਟ ਇਕ ਘੰਟਾ ਰੋਜ ਨਾਮ-ਸਿਮਰਨ ਕਰੇ। ਇਸ ਪ੍ਰਕਾਰ ਸੰਸਾਰ ਦੇ ਸਾਰੇ ਧਰਮ ਆਪਣੇ ਆਪਣੇ ਦ੍ਰਿਸ਼ਟੀਕੋਣ ਅਨੁਸਾਰ ਧਾਰਮਿਕ ਮੁੱਲਾਂ ਬਾਰੇ, ਆਪਣੇ-ਆਪਣੇ ਮਤ ਨੂੰ ਦ੍ਰਿੜਾਉਂਦੇ ਹਨ ਪਰ ਕੀ ਕੋਈ ਅਜਿਹਾ ਧਰਮ ਵੀ ਹੋ ਸਕਦਾ ਹੈ ਜੋ ਸਾਰੇ ਸੰਸਾਰ ਦੇ ਧਰਮਾਂ ਨੂੰ, ਕਿਸੇ ਇਕ ਕੇਂਦਰੀ ਨੁਕਤੇ ਉਤੇ ਜੋੜ

ਸਕੇ। ਹਰ ਇਕ ਧਰਮ ਦੇ ਅਚਾਰੀਆਂ ਨੇ ਆਪਣੇ ਆਪਣੇ ਢੰਗ ਨਾਲ ਧਰਮ ਦੀ ਵਿਆਖਿਆ ਕੀਤੀ ਹੈ ਪਰ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਟੋਕੀਓ ਜਪਾਨ ਦੇ ਵਿਸ਼ਵ ਧਰਮ ਸੰਮੇਲਨ ਵਿਚ ਪੁੱਛਿਆ ਗਿਆ ਤਾਂ ਆਪ ਜੀ ਦਾ ਫਰਮਾਨ ਸੀ ਕਿ ਉਹ ਧਰਮ-ਸੱਚ ਹੈ: "ਬੋਲੀਐ ਸਚੁ ਧਰਮੁ ਝੂਠ ਨਾ ਬੋਲੀਐ"। ਗੁਰੂ ਨਾਨਕ ਦੇਵ ਜੀ ਦੇ ਮੰਥਨ ਕੀਤੇ ਗਏ ਜਪੁ ਜੀ ਸਾਹਿਬ ਵਿਚ ਇਹ ਸਲੋਕ ਅੰਕਿਤ ਹੈ "ਆਦਿ ਸਚ ਜੁਗਾਦ ਸਚ, ਹੈ ਭੀ ਸਚ ਨਾਨਕ ਹੋਸੀ ਭੀ ਸਚ"। ਸਚ ਨਿਰਪੇਖ ਵੀ ਹੈ ਤੇ ਸਾਪੇਖ ਵੀ। ਨਿਰਪੇਖ ਸੱਚ ਤਾਂ ਅਨਾਦੀ ਅਤੇ ਸਦਾ ਸਲਾਮਤ ਰਹਿਣ ਵਾਲਾ ਹੈ। ਪਰ ਸਾਪੇਖ ਸਚ ਉਹ ਹੈ ਜੋ ਮਨੁਖੀ ਅਨੁਭਵ ਦਵਾਰਾ ਮਾਣਿਆ, ਵੇਖਿਆ ਅਤੇ ਨਿਤ-ਕਰਮ ਵਿਚ ਨਿਭਾਇਆ ਜਾ ਸਕਦਾ ਹੈ।

ਆਦਿ ਗੁਰੂ ਨਾਨਕ ਸਾਹਿਬ ਨੇ ਬਾਣੀ ਤੇ ਸੰਗੀਤ ਦਾ ਉਹ ਸੰਜੋਗ ਸਥਾਪਿਤ ਕਰ ਦਿੱਤਾ ਜਿਸ ਵਿਚ ਸਾਰੇ ਗੁਰੂ ਸਾਹਿਬਾਨ ਨੇ ਪਹਿਰਾ ਦਿਤਾ ਹੈ। ਜਿਨ੍ਹਾਂ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਨਹੀ ਰਚੀ, ਉਨ੍ਹਾਂ ਨੇ ਵੀ ਬਾਣੀ ਤੇ ਸੰਗੀਤ ਦੇ ਸੰਜੋਗ ਨੂੰ ਅਮਲੀ ਰੂਪ ਵਿਚ ਜਾਰੀ ਰਖਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇਂ ਜੋ ਭਾਵੇਂ ਲਿਖਤੀ ਰੂਪ ਵਿਚ ਸ਼੍ਰੀ ਭੈਣੀ ਸਾਹਿਬ ਪਹੁੰਚੇ, ਉਹ ਵੀ ਸੱਚ ਤੇ ਧਰਮ ਨੂੰ ਅੱਗੇ ਤੋਰੀ ਰਖਣ ਵਾਲੇ ਹਨ ਅਤੇ ਗੁਰਮੁਖੀ ਅੱਖਰਾਂ ਦਾ ਬੋਧ ਜਿਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸਾਰੇ ਇਸਤਰੀ, ਪੁਰਖਾਂ, ਬੁੱਢੇ, ਬਾਲੇ ਨੂੰ ਸਿਖਣ ਤੇ ਵਰਤਣ ਦੀ ਤਾਕੀਦ ਕੀਤੀ ਹੈ ਉਸ ਨਾਲ ਸਤਿਗੁਰੂ ਰਾਮ ਸਿੰਘ ਜੀ ਵੀ ਗੁਰੂ ਨਾਨਕ ਦੇਵ ਜੀ ਦੇ ਉਸ ਸੰਦੇਸ਼ ਦੀ ਪੂਰਤੀ ਕਰ ਰਹੇ ਹਨ ਜਿਸ ਵਿਚ ਆਦਿ ਗੁਰੂ ਬਾਬੇ ਨੇ ਬੋਲੀ ਅਵਰ ਤੁਮਾਰੀ ਦੀ ਪੰਜਾਬ ਦੀ ਜਨਤਾ ਨੂੰ ਚਿਤਾਵਨੀ ਦਿਤੀ ਸੀ। ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿੱਪੀ ਦੇ ਜੋੜ-ਮੇਲ ਨਾਲ ਪੰਜਾਬੀ ਭਾਸ਼ਾ ਦਾ ਵਿਕਾਸ ਹੋਇਆ ਹੈ। ਸਤਿਗੁਰੂ ਪਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ, ਵਿਚ ਪੰਜਾਬੀ ਭਾਸ਼ਾ ਦੇ ਵਾਧੇ ਲਈ ਦੇਸ਼ ਵਿਚ ਅਤੇ ਵਿਦੇਸ਼ਾਂ ਵਿਚ, ਅੰਤਰ ਰਾਸ਼ਟਰੀ ਪੰਜਾਬੀ ਕਾਨਫਰੰਸਾਂ ਕੀਤੀਆਂ ਹਨ। ਜਿਨ੍ਹਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਖੁੱਲ੍ਹੇ ਦਿਲ ਨਾਲ ਸਹਿਯੋਗ ਦਿੱਤਾ ਹੈ।

ਸੰਤ ਖਾਲਸੇ ਦੇ ਜਨਮ ਸਮੇਂ ਸਰਬੱਤ ਦੇ ਭਲੇ ਦਾ ਜੋ ਸਫ਼ੈਦ ਪਰਚਮ ਲਹਿਰਾਇਆ ਸੀ, ਉਹ ਅੱਜ ਵੀ ਵਿਸ਼ਵ ਵਿਆਪੀ ਅਮਨ, ਜੰਗ ਰਹਿਤ ਸੰਸਾਰ

ਅਤੇ ਸਮਤਾਵਾਦੀ ਸਮਾਜਿਕ ਜੀਵਨ ਦਾ ਜਾਮਨ ਬਣਿਆ ਹੋਇਆ ਹੈ। ਹੁਣ ਵੀ ਜਦੋਂ ਨਾਮਧਾਰੀ ਸਾਧ ਸੰਗਤ ਜੱਪ-ਪ੍ਰਯੋਗ ਜਾਂ ਹੋਲੇ ਦੇ ਦਿਵਾਨਾਂ ਪਿਛੋਂ, ਹਜਾਰਾਂ ਦੀ ਗਿਣਤੀ ਵਿਚ ਆਗਿਆ ਲੈ ਕੇ, ਆਪਣੇ ਘਰਾਂ ਨੂੰ ਜਾਂਦੀ ਹੈ ਤਾਂ ਉਹ ਧਰਮ, ਅਮਨ, ਖੁਸ਼ਹਾਲੀ ਦੇ ਸੰਦੇਸ਼ ਨਾਲ, ਆਪਣੀਆਂ ਝੋਲੀਆਂ ਭਰ ਕੇ ਪਰਤਦੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਨਿਆਰੀ ਵਡਿਆਈ ਇਹ ਵੀ ਸੀ ਕਿ ਉਹ ਆਪਣੇ ਗੁਰ ਸਿਖਾਂ ਦੇ ਘਰੀਂ ਜਾ ਕੇ ਉਨ੍ਹਾਂ ਦੇ ਦੁੱਖ ਸੁੱਖ ਦੀ ਸਾਰ ਲੈਂਦੇ ਸਨ। ਆਪ ਜੀ ਨੇ ਨਵੀਂ ਪੀੜ੍ਹੀ ਨੂੰ ਪੱਛਮੀ ਸਭਿਆਚਾਰ ਦੇ ਦੁਰਪ੍ਰਭਾਵਾਂ ਤੋਂ ਬਚਾਉਣ ਲਈ ਅਤੇ ਸਮੇਂ ਦੇ ਹਾਣੀ ਬਣਾਉਣ ਲਈ 1964-65 ਈ ਵਿਚ ਨਾਮਧਾਰੀ ਵਿਦਿਅਕ ਜਥਾ ਸਥਾਪਿਤ ਕੀਤਾ। ਜਿਸ ਦੀ ਪ੍ਰਾਪਤੀ ਹੈ ਕਿ ਅੱਜ ਨਾਮਧਾਰੀ ਸਾਬਤ ਸੂਰਤ ਸਿੱਖੀ ਸਰੂਪ ਵਿਚ ਖਾਲਸਈ ਸ਼ਾਨ ਦੇ ਪ੍ਰਤੀਕ ਹਨ।

ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 53 ਸਾਲ ਤੋਂ ਵੀ ਵਧੀਕ ਸਮੇਂ ਵਿਚ ਨਾਮਧਾਰੀ ਪੰਥ ਦੀ ਸ਼ਾਨ ਨੂੰ ਸਿਖਰਾਂ ਤਕ ਪਹੁੰਚਾ ਕੇ ਪੰਜਾਂ ਮਹਾਦੀਪਾਂ ਅਤੇ ਸਮਸਤ ਮੰਡਲਾਂ ਵਿਚ ਗੁਰੂ ਮਹਿਮਾ ਦੇ ਸੂਰਜੀ ਪ੍ਰਕਾਸ਼ ਨੂੰ ਸੁਨਿਹਰੀ ਸ਼ਾਨ ਵਿਚ ਚਮਕਾਇਆ ਤੇ ਪਰਉਪਕਾਰਾਂ ਦੇ ਭੰਡਾਰ ਕਈ ਹੱਥੀਂ ਬਖਸ਼ਿਸ਼ਾਂ ਕਰ ਕੇ ਵਰਤਾਏ ਹਨ। ਜਗਤ-ਜਲੰਦੇ ਨੂੰ ਨਾਮ ਦੀ ਸ਼ੀਲਤਾ ਨਾਲ ਠੰਡਾ-ਠਾਰ ਕੀਤਾ ਹੈ। ਆਪ 13 ਦਸੰਬਰ 2012 ਦੀ ਸ਼ਾਮ ਦੇ 6.28 ਤੱਕ ਆਪਣੇ ਗੁਰਤੱਵ ਦੇ ਕਰਤਵ ਦੀ ਸ਼ਾਨਾਮਤੀ ਗੁਰ-ਗੀਤ ਨੂੰ ਨਿਭਾ ਕੇ ਬ੍ਰਹਮਲੀਨ ਹੋ ਗਏ ਹਨ। ਸਤਿਗੁਰੂ ਦੀ ਜੋਤ ਤਾਂ ਸਦਾ ਜਗਦੀ ਰਹਿੰਦੀ ਹੈ ਅਤੇ ਸਦੀਵ ਕਾਲ ਤਕ ਜਗਦੀ ਹੀ ਰਹੇਗੀ.....।



# ਸਤਿਗੁਰੂ ਜਗਜੀਤ ਸਿੰਘ ਜੀ ਹੋਏ ਬ੍ਰਹਮਲੀਨ

ਦੇਸ਼ਭਗਤ ਨਾਮਧਾਰੀ ਸਿੱਖ ਸਮਾਜ ਦਾ ਬੜਾ ਮਾਣਮੱਤਾ ਇਤਿਹਾਸ ਰਿਹਾ ਹੈ। ਆਜ਼ਾਦੀ ਦੀ ਲੜਾਈ ਦੌਰਾਨ ਭਾਰਤ ਵਿੱਚ 1870 ਦੇ ਦਹਾਕੇ 'ਚ ਨਾਮਧਾਰੀ ਸਿੱਖਾਂ ਨੇ ਅੰਗਰੇਜ਼ਾਂ ਵਿਰੁੱਧ ਡਟ ਕੇ ਲੋਹਾ ਲਿਆ। ਮਲੇਰਕੋਟਲਾ 'ਚ 1872 ਵਿੱਚ 66 ਨਾਮਧਾਰੀਆਂ ਨੂੰ ਅੰਗਰੇਜ਼ਾਂ ਵਿਰੁੱਧ ਬਗਾਵਤ ਕਰਨ 'ਤੇ ਤੋਪਾਂ ਨਾਲ ਉਡਾ ਦਿੱਤਾ ਗਿਆ ਸੀ।

ਸਤਿਗੁਰੂ ਰਾਮ ਸਿੰਘ (ਪ੍ਰਕਾਸ਼ 1816 ਈ:) ਨੇ ਆਜ਼ਾਦੀ ਦੀ ਲੜਾਈ 'ਚ ਮਹਾਨ ਯੋਗਦਾਨ ਪਾਇਆ। ਉਨ੍ਹਾਂ ਤੋਂ ਬਾਅਦ ਸਤਿਗੁਰੂ ਹਰੀ ਸਿੰਘ (1819-1906) ਅਤੇ ਸਤਿਗੁਰੂ ਪ੍ਰਤਾਪ ਸਿੰਘ (1890-1959) ਨੇ ਨਾਮਧਾਰੀ ਸਮਾਜ ਦੀ ਅਗਵਾਈ ਕੀਤੀ। ਫਿਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਾਗਡੋਰ ਸੰਭਾਲੀ, ਜੋ 13 ਦਸੰਬਰ 2012 ਨੂੰ ਸ਼ਾਮ 6.28 ਵਜੇ 93 ਸਾਲ ਦੀ ਉਮਰ 'ਚ ਸਰੀਰ ਛੱਡ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਸਤਿਗੁਰੂ ਪ੍ਰਤਾਪ ਸਿੰਘ ਅਤੇ ਮਾਤਾ ਭੁਪਿੰਦਰ ਕੌਰ ਜੀ ਦੇ ਘਰ 22 ਨਵੰਬਰ 1920 ਨੂੰ ਸ੍ਰੀ ਭੈਣੀ ਸਾਹਿਬ 'ਚ ਹੋਇਆ ਸੀ ਜੋ ਅੱਜ ਦੁਨੀਆਂ 'ਚ ਅਧਿਆਤਮਿਕਤਾ ਦਾ ਕੇਂਦਰ ਬਣ ਚੁੱਕਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਸਤਿਗੁਰੂ ਜਗਜੀਤ ਸਿੰਘ ਦੇ ਅਧਿਆਤਮਿਕ ਗੁਰੂ ਸਨ ਅਤੇ ਉਸ ਜ਼ਮਾਨੇ 'ਚ ਉਨ੍ਹਾਂ ਦੇ ਨਿਵਾਸ ਸਥਾਨ ਨੂੰ ਅੰਗਰੇਜ਼ਾਂ ਨੇ ਜੇਲ ਵਿੱਚ ਬਦਲਿਆ ਹੋਇਆ ਸੀ।

ਬਹੁਤ ਘੱਟ ਬੋਲਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਨੇ 21 ਅਗਸਤ 1959 ਨੂੰ ਗੱਦੀ ਸੰਭਾਲੀ। ਸਮਾਜ ਵਿੱਚ ਕਈ ਕ੍ਰਾਂਤੀਕਾਰੀ ਤਬਦੀਲੀਆਂ ਲਿਆਉਣ ਕਾਰਨ ਉਨ੍ਹਾਂ ਨੇ ਮਸ਼ਹੂਰੀ ਹਾਸਲ ਕੀਤੀ। ਵਿਆਹ ਸਮਾਰੋਹਾਂ ਨੂੰ ਸਾਦਗੀ ਨਾਲ ਨਾਮਧਾਰੀ ਧਰਮਸ਼ਾਲਾਵਾਂ 'ਚ ਕਰਵਾਉਣ ਦੀ ਰੀਤ ਸ਼ੁਰੂ ਕਰਨ ਦਾ ਸਿਹਰਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਹੀ ਜਾਂਦਾ ਹੈ।

ਗਰੀਬਾਂ ਅਤੇ ਦੀਨ-ਦੁਖੀਆਂ ਦੇ ਮਸੀਹਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਸ਼ੇ, ਦਾਜ, ਕੰਨਿਆਂ ਭਰੂਣ ਹੱਤਿਆ ਆਦਿ ਸਮਾਜਿਕ ਕੁਰੀਤੀਆਂ ਨੂੰ ਦੂਰ ਕਰਨ 'ਚ ਵੀ ਮਹੱਤਵਪੂਰਨ ਯੋਗਦਾਨ ਦਿੱਤਾ। ਉਹ ਅਨਾਜ ਦਾ ਇਕ ਵੀ ਦਾਣਾ ਬਰਬਾਦ ਕਰਨ ਦੇ ਵਿਰੁੱਧ ਸਨ। ਉਹ ਤਿਉਹਾਰਾਂ 'ਤੇ ਪਟਾਕੇ ਨਾ ਚਲਾਉਣ, ਧਰਮ ਸਥਾਨਾਂ 'ਤੇ ਲਾਊਡ ਸਪੀਕਰਾਂ ਦਾ ਇਸਤੇਮਾਲ ਨਾ ਕਰਨ ਅਤੇ ਬਹੁਤ ਸਾਦਗੀ ਭਰੀ ਜ਼ਿੰਦਗੀ ਜਿਊਣ ਦੇ ਹੱਕ 'ਚ ਸਨ।

ਉਨ੍ਹਾਂ ਨੇ ਸਿੱਖਿਆ, ਵਾਤਾਵਰਣ ਦੀ ਸੁਰੱਖਿਆ, ਖੇਤੀ, ਸੰਗੀਤ ਦੇ ਨਾਲ-ਨਾਲ ਖੇਡਾਂ ਨੂੰ ਵੀ ਉਤਸ਼ਾਹਿਤ ਕੀਤਾ। ਹਾਕੀ ਨੂੰ ਲੋਕਪ੍ਰਿਯ ਬਣਾਉਣ 'ਚ ਉਨ੍ਹਾਂ ਵਲੋਂ ਸਥਾਪਿਤ ਭੈਣੀ ਸਾਹਿਬ ਅਕੈਡਮੀ ਦਾ ਬਹੁਤ ਯੋਗਦਾਨ ਹੈ, ਜਿਸ ਨੇ ਦੇਸ਼ ਨੂੰ ਕਈ ਓਲੰਪੀਅਨ ਦਿੱਤੇ। ਗੁਰੂ ਜੀ ਨੂੰ ਸੰਗੀਤ ਨਾਲ ਬਹੁਤ ਲਗਾਅ ਸੀ। ਉਹ ਖੁਦ ਦਿਲਰੁਬਾ ਵਜਾਉਣ 'ਚ ਮਾਹਿਰ ਸਨ। ਉਨ੍ਹਾਂ ਨੇ ਭੈਣੀ ਸਾਹਿਬ 'ਚ ਬੱਚਿਆਂ ਲਈ ਪ੍ਰੰਪਰਿਕ ਸਿੱਖਿਆ ਦੀ ਵਿਵਸਥਾ ਕੀਤੀ। ਰਬਾਬ, ਦਿਲਰੁਬਾ, ਸਾਰੰਗੀ, ਸੰਤੂਰ ਅਤੇ ਸਿਤਾਰ ਆਦਿ ਨੂੰ ਲੋਕਪ੍ਰਿਯ ਬਣਾਉਣ 'ਚ ਯੋਗਦਾਨ ਦਿੱਤਾ ਅਤੇ ਦੇਸ਼-ਵਿਦੇਸ਼ 'ਚ ਪ੍ਰੰਪਰਿਕ ਸੰਗੀਤ ਦੇ ਕਈ ਸੰਮੇਲਨ ਵੀ ਕਰਵਾਏ।

ਵਿਦੇਸ਼ਾਂ 'ਚ ਵਸੇ ਨਾਮਧਾਰੀ ਸਮਾਜ ਦੇ ਸ਼ਰਧਾਲੂਆਂ ਨੂੰ ਸੰਬੋਧਿਤ ਕਰਨ ਉਹ ਅਕਸਰ

ਦੱਖਣ-ਪੂਰਬੀ ਏਸ਼ੀਆਈ ਦੇਸ਼ਾਂ ਥਾਈਲੈਂਡ ਆਦਿ ਤੋਂ ਇਲਾਵਾ ਕੈਨੇਡਾ, ਅਮਰੀਕਾ, ਇੰਗਲੈਂਡ ਜਾਂਦੇ ਰਹਿੰਦੇ ਸਨ ਅਤੇ ਅੱਜ ਉਨ੍ਹਾਂ ਦੀਆਂ ਪੈੜਾਂ 'ਤੇ ਚੱਲ ਕੇ ਨਾਮਧਾਰੀ ਸਮਾਜ ਦੇਸ਼ ਦੇ ਆਰਥਿਕ ਸੁਧਾਰ 'ਚ ਅਹਿਮ ਯੋਗਦਾਨ ਪਾ ਰਿਹਾ ਹੈ ।

'ਪੰਜਾਬ ਕੇਸਰੀ' ਪਰਿਵਾਰ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਖਾਸ ਪਿਆਰ ਰਿਹਾ ਹੈ । ਪੂਜਨੀਕ ਪਿਤਾ ਲਾਲਾ ਜਗਤ ਨਾਰਾਇਣ ਜੀ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਿਸ਼ੇਸ਼ ਮੋਹ ਸੀ ਅਤੇ ਉਹ ਸਾਡੇ ਘਰ ਵੀ ਇੱਕ ਵਾਰ ਆਏ ਸਨ ।

ਇਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਜਦ ਕਦੇ ਜਲੰਧਰ ਪਧਾਰਦੇ ਤਾਂ ਮੈਨੂੰ ਵੀ ਉਨ੍ਹਾਂ ਦੇ ਦਰਸ਼ਨਾਂ ਦਾ ਸੁਭਾਗ ਮਿਲਦਾ । ਮੈਂ ਉਨ੍ਹਾਂ ਦੇ ਹੈਡਕੁਆਟਰ ਭੈਣੀ ਸਾਹਿਬ ਵੀ ਗਿਆ ਸੀ । ਉਨ੍ਹਾਂ ਨੂੰ ਮੈਨੂੰ ਆਪਣੀ ਗਊਸ਼ਾਲਾ ਦਿਖਾਈ । ਉਨ੍ਹਾਂ ਉਥੇ ਰੱਖੀਆਂ ਸਾਰੀਆਂ ਗਊਆਂ ਦੇ ਨਾਂ ਰੱਖੇ ਸਨ ਅਤੇ ਉਨ੍ਹਾਂ ਦਾ ਨਾਂ ਲੈ ਕੇ ਬੁਲਾਉਣ 'ਤੇ ਉਹ ਉਨ੍ਹਾਂ ਕੋਲ ਚਲੀਆਂ ਆਉਂਦੀਆਂ ਸਨ । ਇਸ ਤੋਂ ਬਾਅਦ ਉਹ ਮੈਨੂੰ ਆਪਣੇ ਸੰਗੀਤ ਕਮਰੇ 'ਚ ਲੈ ਗਏ, ਜਿਥੇ ਉਨ੍ਹਾਂ ਨੇ ਦੇਸ਼ ਦੇ ਸਾਰੇ ਵੱਡੇ-ਵੱਡੇ ਸੰਗੀਤਕਾਰਾਂ ਦੇ ਚਿੱਤਰ ਲਗਾਏ ਹੋਏ ਸਨ।

ਮੈਨੂੰ ਭੈਣੀ ਸਾਹਿਬ ਦਾ ਸ਼ਮਸ਼ਾਨਘਾਟ ਵੀ ਦਿਖਾਇਆ ਗਿਆ, ਜਿਥੇ ਵਾਤਾਵਰਣ ਦੀ ਸੁਰੱਖਿਆ ਲਈ ਉਨ੍ਹਾਂ ਨੇ ਘੱਟ ਲਕੜੀ ਨਾਲ ਮ੍ਰਿਤਕ ਦੇ ਅੰਤਿਮ ਸੰਸਕਾਰ ਲਈ ਇਕ ਵਿਸ਼ੇਸ਼ ਤਰ੍ਹਾਂ ਦੀ "ਸੈਮੀ ਮਾਡਰਨ" ਚਿਤਾ ਵੀ ਤਿਆਰ ਕਰਵਾਈ ਹੋਈ ਸੀ, ਜਿਥੇ ਨਾਮਧਾਰੀਆਂ ਦਾ ਅੰਤਿਮ ਸੰਸਕਾਰ ਕੀਤਾ ਜਾਂਦਾ ਸੀ ।

ਕੁਝ ਸਾਲ ਪਹਿਲਾਂ ਜਦ ਸਤਿਗੁਰੂ ਜਗਜੀਤ ਸਿੰਘ ਜੀ ਬੀਮਾਰ ਪਏ ਤਾਂ ਮੈਂ ਉਨ੍ਹਾਂ ਦਾ ਹਾਲ-ਚਾਲ ਜਾਣਨ ਲਈ ਉਨ੍ਹਾਂ ਵਲੋਂ ਹੀ ਬਣਾਏ ਅਪੋਲੋ ਹਸਪਤਾਲ ਗਿਆ ਸੀ, ਪਰ ਉਨ੍ਹਾਂ ਦੇ ਆਈ.ਸੀ.ਯੂ. 'ਚ ਹੋਣ ਕਾਰਣ ਮੈਂ ਉਨ੍ਹਾਂ ਦੇ ਦਰਸ਼ਨ ਨਹੀਂ ਕਰ ਸਕਿਆ ।

ਪਿਛਲਾ ਇਕ ਸਾਲ ਸਾਡੇ ਲਈ ਬਹੁਤ ਦੁੱਖ ਭਰਿਆ ਰਿਹਾ ਅਤੇ ਅਸੀਂ ਕਈ ਮੰਨੀਆਂ-ਪ੍ਰਮੰਨੀਆਂ ਹਸਤੀਆਂ ਸ਼ੰਮੀ ਕਪੂਰ, ਜਗਜੀਤ ਸਿੰਘ, ਦੇਵ ਆਨੰਦ, ਰਾਜੇਸ਼ ਖੰਨਾ, ਦਾਰਾ ਸਿੰਘ, ਯਸ਼ ਚੋਪੜਾ, ਇੰਦਰ ਕੁਮਾਰ ਗੁਜਰਾਲ ਅਤੇ ਪੰਡਿਤ ਰਵੀਸ਼ੰਕਰ ਤੋਂ ਬਾਅਦ ਹੁਣ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਨੂੰ ਵੀ ਗੁਆ ਦਿੱਤਾ ।

ਸਤਿਗੁਰੂ ਜਗਜੀਤ ਸਿੰਘ ਦਾ ਚਲੇ ਜਾਣਾ ਸਿਰਫ ਨਾਮਧਾਰੀ ਸਮਾਜ ਲਈ ਸਗੋਂ ਪੰਜਾਬ ਅਤੇ ਪੂਰੇ ਦੇਸ਼ ਲਈ ਬਹੁਤ ਵੱਡਾ ਨੁਕਸਾਨ ਹੈ । ਅਸੀਂ ਇਕ ਅਜਿਹਾ ਮਾਰਗਦਰਸ਼ਕ ਗੁਆ ਦਿੱਤਾ ਹੈ, ਜਿਸ ਨੂੰ ਅਧਿਆਤਮਿਕਤਾ ਦੇ ਖੇਤਰ 'ਚ ਨਹੀਂ, ਸਮਾਜਿਕ ਅਤੇ ਨੈਤਿਕ ਸੁਧਾਰ ਦੀ ਦਿਸ਼ਾ 'ਚ ਵੀ ਅੱਗੇ ਵੱਧਣ ਲਈ ਲੋਕਾਂ ਨੂੰ ਪ੍ਰੇਰਿਤ ਕਰਨ 'ਚ ਸ਼ਲਾਘਾਯੋਗ ਯੋਗਦਾਨ ਦਿੱਤਾ ।

**ਵਿਜੇ ਕੁਮਾਰ**

(ਸੰਪਾਦਕੀ) ਜੱਗ ਬਾਣੀ, ਜਲੰਧਰ